# PUNJAB VIDHAN SABHA

## DEBATES

*Friday, the 21st December, 2012*
Vol. III-No.5
OFFICIAL REPORT



## CONTENTS




Punjab Vidhan Sabha Secretariat, Chandigarh

Price : Rs..................

# PUNJAB VIDHAN SABHA

*Friday, the 21st December, 2012*

*the Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M. Mr. Speaker (Doctor Charnjit Singh Atwal) in the Chair.*

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ :** ਪਹਿਲਾਂ ਮੁਲਤਵੀ ਕੀਤੇ ਪ੍ਰਸ਼ਨ ਲਏ ਜਾਣਗੇ। ਸਰਦਾਰ ਸਿਮਰਜੀਤ ਸਿੰਘ ਬੈਂਸ।

**ਨਿਸ਼ਾਨ ਵਾਲੇ ਪ੍ਰਸ਼ਨ ਨੰ: 455, 509 ਅਤੇ 523**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## STARRED QUESTIONS AND ANSWERS

**ਮਾਨਯੋਗ ਸਪੀਕਰ :** ਸਰਦਾਰ ਪਰਮਿੰਦਰ ਸਿੰਘ ਪਿੰਕੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 388**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਬੱਸਾਂ ਦੇ ਰੂਟਾਂ ਵਿੱਚ ਵਾਧਾ ਕਰਨਾ

***537. ਸਰਦਾਰ ਚਤਿੰਨ ਸਿੰਘ ਸਮਾਓ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਦੇ ਦਿਹਾਤੀ ਇਲਾਕਿਆਂ ਵਿੱਚ ਪੀ.ਆਰ.ਟੀ.ਸੀ. ਦੀਆਂ ਅਤੇ ਪ੍ਰਾਈਵੇਟ ਕੰਪਨੀਆਂ ਦੀਆਂ ਬੱਸਾਂ ਦੇ ਬਹੁਤ ਘੱਟ ਰੂਟ ਚੱਲਣ ਕਾਰਣ ਆਮ ਲੋਕਾਂ ਨੂੰ ਤੇ ਵਿਸ਼ੇਸ ਕਰਕੇ ਬੱਚਿਆਂ ਨੂੰ ਸਕੂਲਾਂ ਵਿੱਚ ਜਾਣ ਵਿੱਚ ਬਹੁਤ ਮੁਸ਼ਕਿਲ ਪੇਸ਼ ਆਉਂਦੀ ਹੈਂ; ਜੇਕਰ ਅਜਿਹਾ ਹੋਵੇ ਤਾਂ ਇਸ ਘਾਟ ਨੂੰ ਜਲਦੀ ਪੂਰੀ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਸਰਦਾਰ ਅਜੀਤ ਸਿੰਘ ਕੋਹਾੜ:** ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਦੇ ਦਿਹਾਤੀ ਇਲਾਕਿਆਂ ਵਿੱਚ ਪੀ.ਆਰ.ਟੀ.ਸੀ. ਅਤੇ ਪ੍ਰਾਈਵੇਟ ਕੰਪਨੀਆਂ ਦੀਆਂ ਕਾਫੀ ਬੱਸ ਸੇਵਾਵਾਂ ਮੰਜ਼ੂਰਸ਼ੁਦਾ ਪਰਮਿਟਾਂ ਅਨੁਸਾਰ ਰੈਗੂਲਰ ਚਲਾਈਆਂ ਜਾ ਰਹੀਆਂ ਹਨ ਅਤੇ ਇਸ ਸਬੰਧ ਵਿੱਚ ਆਮ ਲੋਕਾਂ ਅਤੇ ਬੱਚਿਆਂ ਨੂੰ ਸਕੂਲਾਂ ਵਿੱਚ ਜਾਣ ਸਬੰਧੀ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ।

**ਸਰਦਾਰ ਚਤਿੰਨ ਸਿੰਘ ਸਮਾਓ :** ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਸਪੀਕਰ ਸਾਹਿਬ, ਮੰਤਰੀ ਸਾਹਿਬ ਵੱਲੋਂ ਜੋ ਜਵਾਬ ਦਿੱਤਾ ਗਿਆ ਹੈ, ਇਹ ਤਸੱਲੀਬਖਸ਼ ਨਹੀਂ ਹੈ ਕਿਉਂਕਿ ਸਾਡੇ ਪਿੰਡਾਂ ਦੇ ਵਿੱਚੋਂ ਤਾਂ ਬੱਸਾਂ ਜਾਂਦੀਆਂ ਹੀ ਨਹੀਂ ਹਨ ਅਤੇ ਜੇ ਜਾਂਦੀਆਂ ਹੁੰਦੀਆਂ ਤਾਂ ਇੱਥੇ ਪ੍ਰਸ਼ਨ ਕਰਨ ਦੀ ਲੋੜ ਹੀ ਨਹੀਂ ਸੀ। ਮਤਲਬ ਇਹ ਹੈ ਕਿ ਜਿਹੜੀਆਂ ਬੱਸਾਂ ਜਾਂਦੀਆਂ ਵੀ ਹਨ, ਉਨ੍ਹਾਂ ਵਿੱਚ ਵੀ ਸਕੂਲਾਂ ਵਿੱਚ ਜਾਣ ਵਾਲੇ ਬੱਚੇ ਚੜ੍ਹਨ ਦੀ ਬਜਾਏ ਸਟਾਪਸ ਤੇ ਖੜ੍ਹੇ ਹੀ ਰਹਿ ਜਾਂਦੇ ਹਨ। ਪਿੰਡਾਂ ਦੇ ਵਿੱਚ ਸੜਕਾਂ ਦੇ ਖਰਾਬ ਹੋਣ ਦਾ ਬਹਾਨਾ ਲਗਾ ਕੇ ਪ੍ਰਾਈਵੇਟ ਕੰਪਨੀਆਂ ਵਾਲੀਆਂ ਬੱਸਾਂ ਤਾਂ ਜਾਂਦੀਆਂ ਹੀ ਨਹੀਂ ਹਨ। ਇਸ ਕਰਕੇ ਮੰਤਰੀ ਜੀ ਪੜਤਾਲ ਕਰਨ ਕਿ ਜਿਹੜੀਆਂ ਬੱਸਾਂ ਦੇ ਰੂਟ ਲਗਾਏ ਹਨ, ਉਹ ਉਥੇ ਜਾਂਦੀਆਂ ਕਿਉਂ ਨਹੀਂ ਹਨ? ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਕੋਈ ਬੱਸ ਨਹੀਂ ਜਾਂਦੀ, ਇਸ ਕਰਕੇ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬੱਸਾਂ ਦੇ ਆਉਣ ਸਬੰਧੀ ਸਾਰਾ ਪ੍ਰਬੰਧ ਸਹੀ ਕਰਨ ਤਾਂ ਜੋ ਸਕੂਲਾਂ ਵਿੱਚ ਜਾਣ ਵਾਲੇ ਬੱਚੇ ਸਕੂਲਾਂ ਤੋਂ ਗੈਰ-ਹਾਜ਼ਰ ਨਾ ਰਹਿ ਸਕਣ।

**ਮਾਨਯੋਗ ਸਪੀਕਰ :** ਹਾਂ ਜੀ। ਮੰਤਰੀ ਸਾਹਿਬ, ਇਸ ਦੀ ਪੜਤਾਲ ਕਰ ਲਵੋ ਜੇਕਰ ਕੋਈ ਇਹੋ ਜਿਹੀ ਪ੍ਰਾਬਲਮ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਦੇ ਦਿਹਾਤੀ ਇਲਾਕਿਆਂ ਵਿੱਚ ਪੀ.ਆਰ.ਟੀ.ਸੀ. ਦੀਆਂ 111 ਬੱਸਾਂ ਚਲਦੀਆਂ ਹਨ। 20 ਪ੍ਰਾਈਵੇਟ ਕੰਪਨੀਆਂ ਦੀਆਂ 80 ਮਿੰਨੀ ਬੱਸਾਂ ਅਤੇ 93 ਵੱਡੀਆਂ ਪ੍ਰਾਈਵੇਟ ਗੱਡੀਆਂ ਰੈਗੂਲਰ ਚਲਾਈਆਂ ਜਾ ਰਹੀਆਂ ਹਨ। ਜੇ ਕੋਈ ਬੱਸ ਮਿਸ ਹੋਵੇਗੀ ਤਾਂ ਮੈਂ ਉਸਨੂੰ ਵੀ ਚੈੱਕ ਕਰਕੇ ਚਲਾ ਦੇਵਾਂਗਾ। ਜੇ ਐਮ.ਐਲ.ਏ. ਸਾਹਿਬ ਹੋਰ ਵੀ ਬੱਸਾਂ ਚਾਹੁਣ ਤਾਂ ਜਿਹੜੀ ਹਾਈ ਕੋਰਟ ਵੱਲੋਂ ਸਟੇਅ ਹੋਈ ਹੈ, ਇਹ ਸਟੇਅ ਖਤਮ ਹੋਣ ਤੋਂ ਬਾਅਦ ਜਿਵੇਂ ਐਮ.ਐਲ.ਏ. ਸਾਹਿਬ ਕਹਿਣਗੇ ਉਸ ਤਰ੍ਹਾਂ ਹੋਰ ਵੀ ਬੱਸਾਂ ਉਥੇ ਚਲਾ ਦੇਵਾਂਗੇ।

**ਸਰਦਾਰ ਚਤਿੰਨ ਸਿੰਘ ਸਮਾਓ :** ਧੰਨਵਾਦ ਜੀ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 453****

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

** * Reply to this Starred Question No. 453 has not been received till 06.06.2016 i.e the date on which this debates was sent to the press for final printing

## ਕੰਡੀ ਏਰੀਏ ਦਾ ਵਿਕਾਸ

***505. ਡਾਕਟਰ ਦਲਜੀਤ ਸਿੰਘ ਚੀਮਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਕੰਢੀ ਏਰੀਏ ਦੇ ਸਰਵੱਪਖੀ ਵਿਕਾਸ ਲਈ ਕੋਈ ਵਿਆਪਕ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਉਸ ਦੇ ਵੇਰਵੇ ਕੀ ਹਨ?

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਾਰਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਜੀ ਹਾਂ। ਰਾਜ ਸਰਕਾਰ ਨੇ ਕੰਡੀ ਏਰੀਏ ਦੇ ਵਿਕਾਸ ਲਈ 250 ਕਰੋੜ ਰੁਪਏ ਦੀ ਯੋਜਨਾ ਬਣਾਈ ਹੈ। ਇਹ ਯੋਜਨਾ 13 ਵੇਂ ਵਿੱਤ ਕਮਿਸ਼ਨ ਵੱਲੋਂ ਮਨਜ਼ੂਰ ਕੀਤੀ ਗਈ ਹੈ।ਸਾਲ 2011-12 ਵਿੱਚ ਕੰਡੀ ਏਰੀਏ ਵਿੱਚ 6250 ਕਰੋੜ ਰੁਪਏ ਪ੍ਰਾਪਤ ਹੋਏ ਸਨ ਅਤੇ ਇਤਨੀ ਰਕਮ ਹਰ ਸਾਲ 2012-13, 2013-14 ਅਤੇ 2014-15 ਵਿੱਚ ਪ੍ਰਾਪਤ ਹੋਣੀ ਹੈ। ਇਹ ਰਕਮ ਕੰਡੀ ਏਰੀਏ ਵਿੱਚ ਇਨਫਰਾਸਟਰਕਚਰ ਨੂੰ ਬਣਾਉਣ ਲਈ ਅਤੇ ਉਸ ਨੂੰ ਮੇਨਟੇਨ ਕਰਨ ਲਈ ਇਸਤੇਮਾਲ ਕੀਤੀ ਜਾਣੀ ਹੈ।

**ਡਾਕਟਰ ਦਲਜੀਤ ਸਿੰਘ ਚੀਮਾ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕੰਢੀ ਏਰੀਏ ਵਾਸਤੇ 250 ਕਰੋੜ ਰੁਪਏ ਦੀ ਰਾਸ਼ੀ ਰੱਖੀ ਹੈ ਪਰ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਵੀ ਕਰਨਾ ਚਾਹਾਂਗਾ ਕਿ 2 ਬਹੁਤ ਵੱਡੀਆਂ ਸਮੱਸਿਆਵਾਂ ਕੰਢੀ ਏਰੀਏ ਦੀਆਂ ਹਨ। ਇਕ ਤਾਂ ਜਾਨਵਰ ਜਿਹੜੇ ਹਨ, ਉਹ ਫ਼ਸਲਾਂ ਦਾ ਉਜਾੜਾ ਬਹੁਤ ਜ਼ਿਆਦਾ ਕਰਦੇ ਹਨ। ਔਰ ਬਾਕੀ ਚੀਜ਼ਾਂ ਦੇ ਵਿਚ, ਜਿਵੇਂ ਕੁਦਰਤੀ ਆਫਤਾਂ ਦੇ ਨਾਲ ਫਸਲਾਂ ਦਾ ਨੁਕਸਾਨ ਹੁੰਦਾ ਹੈ ਅਤੇ ਉਥੇ ਸਰਕਾਰ ਵਲੋਂ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾਂਦਾ, ਪਰ ਇਹ ਵੀ ਜਿਹੜੀ ਆਫਤ ਹੈ, ਕੁਦਰਤੀ ਆਫਤ ਦੀ ਤਰ੍ਹਾਂ ਹੀ ਹੈ। ਇਕੋ ਦਿਨ ਦੇ ਵਿਚ ਸੈਂਕੜੇ ਏਕੜ ਫ਼ਸਲ ਜਾਨਵਰ ਤਬਾਹ ਕਰ ਦਿੰਦੇ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਇਕ ਤਾਂ ਇਸ ਤੋਂ ਰੋਕਥਾਮ ਵਾਸਤੇ ਕਿਸੇ ਸਕੀਮ ਨੂੰ ਇਸ ਯੋਜਨਾ ਵਿਚ ਸ਼ਾਮਲ ਕਰਕੇ ਕਿਸਾਨਾਂ ਨੂੰ ਤਾਰ ਲਗਾਉਣ ਵਾਸਤੇ ਕੋਈ ਸਬਸਿਡੀ ਦੇਣਗੇ ਔਰ ਦੂਸਰਾ ਕੀ ਕਿਸਾਨਾਂ ਨੂੰ ਇਸ ਵਾਸਤੇ ਕੋਈ ਮੁਆਵਜ਼ਾ ਦੇ ਸਕਦੇ ਹਨ?

**ਮਾਨਯੋਗ ਸਪੀਕਰ :** ਇਕ ਟਾਈਮ ਇਕੋ ਸਪਲੀਮੈਂਟਰੀ ਜੀ।

**ਡਾਕਟਰ ਦਲਜੀਤ ਸਿੰਘ ਚੀਮਾ :** ਠੀਕ ਹੈ ਜੀ, ਇਹ ਸਬਸਿਡੀ ਵਾਸਤੇ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਪੈਸਾ ਹੈ ਇਹ ਇਨਫਰਾਸਟਰੱਕਚਰ ਬਣਾਉਣ ਵਾਸਤੇ ਹੈ ਤੇ ਜਿਹੜੀਆਂ ਤਾਰਾਂ ਹਨ, ਉਸ ਨੂੰ ਵੀ ਅਸੀਂ ਇਨਫਰਾਸਟਰੱਕਚਰ ਵਿੱਚ ਇਨਕਲੂਡ ਕਰ ਸਕਦੇ ਹਾਂ ਪਰ ਜਿਹੜੀ ਸਬਸਿਡੀ ਹੈ, ਉਹ ਇਸ ਵਿਚ ਦੇਣਾ ਸੰਭਵ ਨਹੀਂ ਤੇ ਦੂਸਰਾ ਜਿਹੜੀ ਇਨ੍ਹਾਂ ਨੇ ਮੁਆਵਜ਼ੇ ਦੀ ਗੱਲ ਕੀਤੀ ਹੈ, ਉਹ ਵੀ ਨਹੀਂ ਦਿੱਤਾ ਜਾ ਸਕਦਾ ।

**ਮਾਨਯੋਗ ਸਪੀਕਰ :** ਕੀ ਜਾਨਵਰਾਂ ਬਾਰੇ ਸੋਚਿਆ ਜਾ ਸਕਦਾ ਹੈ ਜਿਹੜੇ ਫ਼ਸਲਾਂ ਖਰਾਬ ਕਰਦੇ ਹਨ?

**ਮੰਤਰੀ :** ਇਸ ਨੂੰ ਵਿਚਾਰਿਆ ਜਾ ਸਕਦਾ ਹੈ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 531**

(ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 447****

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

**ਦੂਸਰੇ ਰਾਜਾਂ ਤੋਂ ਆਏ ਮਜ਼ਦੂਰਾਂ ਦੀ ਰਜਿਸਟ੍ਰੇਸ਼ਨ**

***542. ਜਸਟਿਸ ਨਿਰਮਲ ਸਿੰਘ :** ਕੀ ਕਿਰਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦੂਸਰੇ ਰਾਜਾਂ ਤੋ ਪੰਜਾਬ ਵਿੱਚ ਆਉਣ ਵਾਲੇ ਮਜ਼ਦੂਰਾਂ ਦੀ ਰਜਿਸਟ੍ਰੇਸ਼ਨ ਕੀਤੀ ਜਾਂਦੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਕੀ ਸਰਕਾਰ ਇਹ ਰਜਿਸਟ੍ਰੇਸ਼ਨ ਕਰਨ ਦਾ ਵਿਚਾਰ ਰੱਖਦੀ ਹੈ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, ਪ੍ਰਵਾਸੀ ਮਜ਼ਦੂਰਾਂ ਲਈ ਭਾਰਤ ਸਰਕਾਰ ਨੇ 'ਇੰਟਰ-ਸਟੇਟ ਮਾਈਗ੍ਰੇਂਟ ਵਰਕਮੈਨ (ਰੈਗੂਲੇਸ਼ਨ ਆਫ ਇੰਪਲਾਇਮੈਂਟ ਐਂਡ ਕੰਡੀਸ਼ਨਜ਼ ਆਫ ਸਰਵਿਸ) ਐਕਟ, 1979' ਬਣਾਇਆ ਹੋਇਆ ਹੈ ਜੋ ਕਿ ਰਾਜਾਂ ਦੇ ਕਿਰਤ ਵਿਭਾਗਾਂ ਰਾਹੀਂ ਲਾਗੂ ਕਰਵਾਇਆ ਜਾਂਦਾ ਹੈ। ਇਸ ਐਕਟ ਵਿੱਚ ਕਿਰਤੀਆਂ ਦੀ ਰਜਿਸਟ੍ਰੇਸ਼ਨ ਕਰਨ ਬਾਬਤ ਕੋਈ ਉਪਬੰਧ ਨਹੀਂ ਹੈ, ਜਿਸ ਕਰਕੇ ਦੂਸਰੇ ਰਾਜਾਂ ਤੋਂ ਆਉਣ ਵਾਲੇ ਮਜ਼ਦੂਰਾਂ ਦੀ ਰਜਿਸਟ੍ਰੇਸ਼ਨ ਕਿਰਤ ਵਿਭਾਗ ਵਲੋਂ ਨਹੀਂ ਕੀਤੀ ਜਾਂਦੀ। ਇਨ੍ਹਾਂ ਕਿਰਤੀਆਂ ਦੀ ਰਜਿਸਟ੍ਰੇਸ਼ਨ ਕਰਨ ਬਾਰੇ ਹਾਲ ਦੀ ਘੜੀ ਰਾਜ ਸਰਕਾਰ ਦਾ ਕੋਈ ਵਿਚਾਰ ਨਹੀਂ ਹੈ।

---

** For Starred Question No. 447 and reply there to, please see Appendix to this Debates

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਬਾਹਰਲੇ ਰਾਜਾਂ ਤੋਂ ਬਹੁਤ ਸਾਰੀ ਐਗਰੀਕਲਚਰਲ ਲੇਬਰ ਤੇ ਇੰਡਸਟਰੀਅਲ ਲੇਬਰ ਆਉਂਦੀ ਹੈ। ਖਾਸ ਕਰਕੇ ਭੱਠਿਆਂ ਤੇ ਜਿਹੜੇ ਮਜ਼ਦੂਰ ਆਉਂਦੇ ਹਨ, ਉਨ੍ਹਾਂ ਨੂੰ ਠੇਕੇਦਾਰ ਲੈ ਕੇ ਆਉਂਦੇ ਹਨ ਤੇ ਠੇਕੇਦਾਰ ਮਜ਼ਦੂਰਾਂ ਦਾ ਸਾਰੇ ਦਾ ਸਾਰਾ ਪੈਸਾ ਆਪ ਰੱਖ ਲੈਂਦੇ ਹਨ ਤੇ ਫਿਰ ਉਨ੍ਹਾਂ ਮਜ਼ਦੂਰਾਂ ਨੂੰ ਠੇਕੇਦਾਰ ਜਾਣ ਨਹੀਂ ਦਿੰਦੇ ਤੇ ਉਨ੍ਹਾਂ ਨੂੰ ਰਿਲੀਜ਼ ਹੋਣ ਵਾਸਤੇ ਰਿੱਟ ਪਟੀਸ਼ਨਾਂ ਪਾਉਣੀਆਂ ਪੈਂਦੀਆਂ ਹਨ।ਠੀਕ ਹੈ ਭਾਵੇਂ ਐਕਟ ਵਿਚ ਕੋਈ ਸਪੈਸੇਫਿਕ ਪ੍ਰੋਵੀਜ਼ਨ ਨਹੀਂ ਪਰ ਐਕਟ ਦਾ ਜਿਹੜਾ ਸੈਕਸ਼ਨ 12 ਹੈ, ਉਸ ਦੀ ਸਬ-ਕਲਾਜ਼ (ਬੀ) ਵਿਚ ਲਿਖਿਆ ਹੈ ਕਿ to issue to every inter-state migrant workman a passbook affixed with a passport size photograph of the workman and indicating in Hindi and English language, and where the language of the workman is not Hindi or English, also in the language of the workman. In that section further it is written : "the name and place of the establishment where in the workman is employed; the period of employment" all these details are there ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਐਸਟੈਬਲਿਸ਼ਮੈਂਟਾਂ ਵਿਚ ਇਹ ਮਜ਼ਦੂਰ ਆ ਰਹੇ ਹਨ, ਕੰਮ ਕਰ ਰਹੇ ਹਨ, ਕੀ ਇਸ ਸੈਕਸ਼ਨ ਦੀ ਕੰਪਲਾਇੰਸ ਹੁੰਦੀ ਹੈ; ਜੇ ਨਹੀਂ ਹੁੰਦੀ ਤਾਂ ਕਾਰਨ ਕੀ ਹੈ?

**ਮੰਤਰੀ :** ਜਿਹੜਾ ਭਾਰਤ ਸਰਕਾਰ ਦਾ ਰੋਲ ਹੈ ਉਸ ਵਿਚ ਜਿਹੜਾ ਠੇਕੇਦਾਰ ਹੈ, ਉਸ ਨੂੰ ਰਜਿਸਟਰੇਸ਼ਨ ਕਰਵਾਉਣੀ ਪੈਂਦੀ ਹੈ। ਜੇ ਯੂ.ਪੀ. ਤੋਂ ਮਜ਼ਦੂਰ ਲੈ ਕੇ ਆਉਂਦਾ ਹੈ ਤਾਂ ਉਥੇ ਰਜਿਸਟਰ ਕਰਵਾਉਂਦਾ ਹੈ, ਫਿਰ ਇਥੇ ਆ ਕੇ ਰਜਿਸਟਰ ਕਰਵਾਉਂਦਾ ਹੈ। ਇਸ ਵਾਸਤੇ ਸਾਡੇ ਮਹਿਕਮੇ ਨੇ 68 ਥਾਂ ਤੇ ਚੈਕਿੰਗ ਕੀਤੀ ਔਰ ਪੜ੍ਹਤਾਲ ਕੀਤੀ ਤਾਂ ਗਿਣਤੀ 2139 ਹੋਈ। ਉਸ ਵਿਚ ਚਲਾਨ ਦੀ ਗਿਣਤੀ 221 ਹੋਈ ਔਰ ਜੁਰਮਾਨਾ 119, 7 ਕੇਸ ਅਦਾਲਤ ਦੇ ਵਿਚ ਛੱਡੇ ਗਏ ਹਨ ਔਰ 95 ਕੇਸ ਪੈਂਡਿੰਗ ਪਏ ਹਨ ਔਰ 79 ਹਜ਼ਾਰ ਜੁਰਮਾਨਾ ਲਾਇਆ ਗਿਆ ਹੈ। ਇਹ ਤਾਂ ਪ੍ਰਾਵਧਾਨ ਸੈਂਟਰ ਦੇ ਕਾਨੂੰਨ ਦੇ ਵਿਚ ਹੈ ਕਿ ਠੇਕੇਦਾਰ ਰਜਿਸਟਰੇਸ਼ਨ ਕਰਵਾਵੇ ਔਰ ਉਹ ਇਥੇ ਆ ਕੇ ਰਜਿਸਟਰੇਸ਼ਨ ਕਰਵਾਵੇ। ਮਜ਼ਦੂਰ ਨੂੰ ਅਗਰ ਉਸਦਾ ਕੋਈ ਪੈਸਾ ਨਹੀਂ ਮਿਲਦਾ ਪਰ ਰਜਿਸਟਰੇਸ਼ਨ ਕਰਵਾਈ ਹੋਵੇ, ਕੰਪਨੀ ਵਿਚ ਜਾਂ ਭੱਠੇ ਤੇ ਜਿਥੇ ਉਹ ਕੰਮ ਕਰਦਾ ਹੈ, ਤਾਂ ਉਸ ਦੇ ਮਾਲਿਕ ਦੀ ਜ਼ਿੰਮੇਵਾਰੀ ਫਿਕਸ ਹੋਏਗੀ।

**ਜਸਟਿਸ ਨਿਰਮਲ ਸਿੰਘ :** Speaker Sahib, this is not my question, ਮੇਰਾ ਕੁਐਸਚਨ ਤਾਂ ਇਹ ਹੈ ਕੀ ਸੈਕਸ਼ਨ 12- ਬੀ ਦੀ ਕੰਪਲਾਈਐਂਸ ਹੁੰਦੀ ਹੈ, ਕੀ ਫੋਟੋ ਬਣਾਈ ਜਾਂਦੀ ਹੈ, ਕੀ ਉਹਦੇ ਵਿਚ ਲਿਖਿਆ ਜਾਂਦਾ ਹੈ, ਕੀ ਪਾਸਬੁੱਕ ਦਿੱਤੀ ਜਾਂਦੀ ਹੈ ਜਾਂ ਨਹੀਂ ਦਿੱਤੀ ਜਾਂਦੀ, ਜੇ ਦਿੱਤੀ ਗਈ ਹੈ ਤਾਂ ਕਿੰਨੇ ਮਜ਼ਦੂਰਾਂ ਨੂੰ ਪੂਰੇ ਪੰਜਾਬ ਵਿਚ ਦਿੱਤੀ ਗਈ ਹੈ? This was my question.

**ਮੰਤਰੀ :** ਮੈਂ ਕਿਹਾ ਜੀ, 68 ਰੈਫਰੈਂਸ ਲਏ ਗਏ ਹਨ, ਤਿੰਨ ਸਾਲਾਂ ਦੇ ਵਿਚ, ਹੁਣ ਅਸੀਂ ਚੈਕਿੰਗ ਕੀਤੀ 2139 ਜਗ੍ਹਾ ਤੇ ਔਰ 221 ਦੇ ਵਿਚ ਕੇਸ ਕੀਤਾ ਗਿਆ ਹੈ, 119 ਦਾ ਫੈਸਲਾ ਹੋ ਚੁੱਕਿਆ ਹੈ, 7 ਨੂੰ ਮੁਆਫ ਕਰ ਦਿੱਤਾ ਹੈ, 95 ਦੇ ਕੇਸ ਪੈਂਡਿੰਗ ਪਏ ਹਨ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਕੁਐਸਚਨ ਤਾਂ ਸਿੰਪਲ ਸੀ।

**ਮੰਤਰੀ :** ਪਾਸਬੁੱਕ ਬੋਰਡ ਦੇ ਵਿਚ ਤਾਂ ਹੁੰਦੀ ਹੈ ਪਰ ਇਸ ਕਾਨੂੰਨ ਦੇ ਦਾਇਰੇ ਵਿਚ ਨਹੀਂ ਹੁੰਦੀ।

**ਮਾਨਯੋਗ ਸਪੀਕਰ :** ਉਨ੍ਹਾਂ ਦੀ ਫੋਟੋ ਵਗੈਰਾ ਲਈ ਜਾਂਦੀ ਹੈ ਜਾਂ ਨਹੀਂ ?

**ਜਸਟਿਸ ਨਿਰਮਾਲ ਸਿੰਘ :** ਸਪੀਕਰ ਸਾਹਿਬ, ਕੀ ਸੈਕਸ਼ਨ 12-ਬੀ ਦੀ ਕੰਪਲਾਇੰਸ ਕਰ ਰਹੇ ਹਨ ਜਾਂ ਨਹੀਂ ਕਰ ਰਹੇ ਹਨ ? ਜੇ ਸਪੀਕਰ ਸਾਹਿਬ, ਵਜ਼ੀਰ ਸਾਹਿਬ ਪਰੀਪੇਅਰ ਨਹੀਂ ਤਾਂ ਉਹ ਮੈਨੂੰ ਇਹ ਰਾਈਟਿੰਗ ਵਿਚ ਭੇਜ ਦੇਣ।

**ਮੰਤਰੀ :** ਤੁਹਾਨੂੰ ਲਿਖ ਕੇ ਭੇਜ ਦਿਆਂਗੇ।

**ਮਾਨਯੋਗ ਸਪੀਕਰ :** ਅਗਲਾ ਸੁਵਾਲ, ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ।

---

## ਨਗਰ ਨਿਗਮ, ਲੁਧਿਆਣਾ ਅਤੇ ਨਗਰ ਕੌਂਸਲ, ਮਾਛੀਵਾੜਾ ਸਾਹਿਬ ਦੀ ਹਦੂਦ ਵਿੱਚ ਵਾਧਾ

***381. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਨਗਰ ਨਿਗਮ, ਲੁਧਿਆਣਾ ਅਤੇ ਨਗਰ ਕੌਂਸਲ, ਮਾਛੀਵਾੜਾ ਸਾਹਿਬ ਦੀ ਹੱਦ ਕਿਥੋਂ ਤੱਕ ਵਧਾਏ ਜਾਣ ਦੀ ਤਜਵੀਜ਼ ਹੈ ਅਤੇ ਇਹ ਕੰਮ ਕਦੋਂ ਤੱਕ ਮੁਕੰਮਲ ਕਰਕੇ ਨਗਰ ਨਿਗਮ ਅਤੇ ਨਗਰ ਕੌਂਸਲ ਦੀ ਹੱਦ ਵਧਾ ਦਿੱਤੀ ਜਾਵੇਗੀ?

**ਸ੍ਰੀ ਚੂਨੀ ਲਾਲ ਭਗਤ :** ਨਗਰ ਨਿਗਮ, ਲੁਧਿਆਣਾ ਵਲੋਂ ਲੁਧਿਆਣਾ ਸ਼ਹਿਰ ਦੀ ਹਦੂਦ ਵਧਾਉਣ ਲਈ ਮਤਾ ਨੰ: 1145 ਮਿਤੀ 28-11-2011 ਰਾਹੀਂ ਪੇਸ਼ ਕੀਤਾ ਗਿਆ, ਜਿਸ ਤੇ ਨਗਰ ਨਿਗਮ ਦੇ ਹਾਊਸ ਵਲੋਂ ਇਹ ਫੈਸਲਾ ਕੀਤਾ ਗਿਆ ਕਿ ਕੇਸ ਨੂੰ ਘੋਖਣ ਲਈ ਕੋਰ ਕਮੇਟੀ ਅੱਗੇ ਪੇਸ਼ ਕੀਤਾ ਜਾਵੇ ਅਤੇ ਕੋਰ ਕਮੇਟੀ ਘੋਖ ਕੇ ਹਾਊਸ ਨੂੰ ਦੁਬਾਰਾ ਪੇਸ਼ ਕਰੇਗੀ। ਇਸੇ ਦੌਰਾਨ ਮਾਨਯੋਗ ਹਾਊਸ ਦੀ ਮਿਆਦ ਖਤਮ ਹੋਣ ਕਾਰਣ ਹਾਊਸ ਭੰਗ ਹੋ ਗਿਆ, ਜਿਸ ਕਾਰਣ ਇਸ ਕੇਸ ਤੇ ਅਗਲੇਰੀ ਕਾਰਵਾਈ ਨਹੀਂ ਕੀਤੀ ਗਈ। ਹੁਣ ਨਵੇਂ ਹਾਊਸ ਦਾ ਗਠਨ ਹੋ ਗਿਆ ਹੈ। ਇਸ ਲਈ ਨਵੇਂ ਹਾਊਸ ਵਲੋਂ ਕੋਰ ਕਮੇਟੀ ਦੇ ਗਠਨ ਤੇ ਇਹ ਕੇਸ ਉਨ੍ਹਾਂ ਨੂੰ ਘੋਖਣ ਲਈ ਦਿੱਤਾ ਜਾਵੇਗਾ ਅਤੇ ਬਾਅਦ ਵਿੱਚ ਹਾਊਸ ਵਿੱਚ ਰੱਖਿਆ ਜਾਵੇਗਾ। ਨਗਰ ਕੌਂਸਲ, ਮਾਛੀਵਾੜਾ ਸਾਹਿਬ ਦੀ ਹੱਦ ਵਧਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸ਼ਹਿਰ ਦੇ ਨਾਲ ਕਲੋਨੀਆਂ ਹਨ, ਇਨ੍ਹਾਂ ਦੀ ਆਬਾਦੀ 3000 ਤੋਂ ਲੈ ਕੇ 5000 ਤੱਕ ਹੈ। ਪਿਛਲੀ ਸਰਕਾਰ ਦੇ ਵਿਚ ਸਤਿਕਾਰਯੋਗ ਮੁੱਖ ਮੰਤਰੀ, ਪੰਜਾਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਇਨ੍ਹਾਂ ਕਲੋਨੀਆਂ ਦੇ ਵਿਚ ਲੋਕਾਂ ਦੀ ਬੇਨਤੀ ਨੂੰ ਮੰਨ ਕੇ ਵਾਟਰ ਸਪਲਾਈ ਪੁਆ ਦਿੱਤੀ ਸੀ। ਲੇਕਿਨ ਹੁਣ ਉਸ ਵਾਟਰ ਸਪਲਾਈ ਦੀ ਨਿਕਾਸੀ ਨਾ ਹੋਣ ਕਰਕੇ ਉਹ ਪਾਣੀ ਜਿਹੜਾ ਗਲੀਆਂ ਦੇ ਵਿਚ ਖੜ੍ਹਾ ਹੈ ਲੋਕਾਂ ਵੱਲੋਂ ਸੀਵਰੇਜ਼ ਖੂਹੀਆਂ ਪੱਟ ਕੇ ਉਨ੍ਹਾਂ ਦੇ ਵਿਚ ਪਾਇਆ ਗਿਆ ਹੈ, ਜਿਸ ਕਾਰਨ ਕੈਂਸਰ ਦੇ ਮਰੀਜ਼ਾਂ ਵਿਚ ਦਿਨ ਪ੍ਰਤੀ ਦਿਨ ਵਾਧਾ ਹੁੰਦਾ ਜਾ ਰਿਹਾ ਹੈ। ਸੋ ਮੈਂ ਕਾਫੀ ਲੰਮੇ ਸਮੇਂ ਤੋਂ, ਪਿਛਲੇ 3-4 ਸਾਲਾਂ ਤੋਂ ਇਹ ਬੇਨਤੀ ਕਰਦਾ ਆ ਰਿਹਾ ਹਾਂ। ਮੈਂ 2-3 ਵਾਰੀ ਹਾਊਸ ਦੇ ਵਿਚ ਵੀ ਇਹ ਬੇਨਤੀ ਰੱਖੀ ਹੈ ਤੇ ਹਰ ਵਾਰੀ ਮੰਤਰੀ ਜੀ ਵਲੋਂ ਇਹੀ ਜਵਾਬ ਆਉਂਦਾ ਹੈ। ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਦਸੱਣਗੇ ਕਿੰਨੀ ਦੇਰ ਤੱਕ ਇਹ ਕਾਰਵਾਈ ਕਰ ਲੈਣਗੇ?

**ਮੰਤਰੀ :** ਜਦੋ ਤਜਵੀਜ਼ ਸਾਡੇ ਕੋਲ ਆਏਗੀ, ਅਸੀਂ ਪਾਸ ਕਰ ਦਿਆਂਗੇ।

**ਮਾਨਯੋਗ ਸਪੀਕਰ :** ਥੈਂਕ ਯੂ । ਹਾਂ ਜੀ, ਬੈਂਸ ਸਾਹਿਬ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੰਤਰੀ ਜੀ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ, ਹਾਊਸ ਦੇ ਵਿਚ ਇਹ ਮਤਾ ਪਾਸ ਹੋਇਆ, ਹਾਊਸ ਨੇ ਪਾਸ ਕਰਕੇ ਤੁਹਾਡੇ ਕੋਲ ਭੇਜਿਆ ਤੇ ਤੁਸੀਂ ਘੋਖ ਕਮੇਟੀ ਬਣਾਈ।ਉਸ ਕਮੇਟੀ ਨੇ ਵੀ ਸਹਿਮਤੀ ਦੇ ਦਿੱਤੀ ਕਿ

[ਸਰਦਾਰ ਬਲਵਿੰਦਰ ਸਿੰਘ ਬੈਂਸ]

ਸ਼ਹਿਰ ਦੀ ਹੱਦ ਵਧਾ ਦੇਣੀ ਚਾਹੀਦੀ ਹੈ। ਉਸ ਦੇ ਨਾਲ ਆਮਦਨ ਵਿੱਚ ਵੀ ਵਾਧਾ ਹੋਵੇਗਾ। ਪਰ ਉਹ ਪਿਛਲੀ ਰਿਪੋਰਟ ਵੀ ਵੱਟੇ ਖਾਤੇ ਪੈ ਗਈ ਤੇ ਇਸ ਵਾਰ ਫਿਰ ਹਾਊਸ ਬਣੇ ਨੂੰ ਤਕਰੀਬਨ 6-7 ਮਹੀਨੇ ਹੋ ਗਏ ਹਨ। ਅੱਜ ਵੀ ਜਿਹੜਾ ਤੁਹਾਡਾ ਜਵਾਬ ਹੈ, ਸਾਡੀ ਲੁਧਿਆਣਾ ਵਾਸੀਆਂ ਦੀ, ਉਸ ਦੇ ਨਾਲ ਤਸੱਲੀ ਨਹੀਂ ਹੈ ਕਿ ਤੁਸੀਂ ਭੇਜੋਗੇ, ਕਦੋਂ ਭੇਜੋਗੇ? ਤੁਸੀਂ ਸਾਨੂੰ ਟਾਈਮ ਬਾਊਂਡ ਕਰਕੇ ਦੱਸ ਦਿਉ ਕਿ ਤੁਸੀਂ ਕਦੋਂ ਭੇਜ ਦਿਉਗੇ ਤੇ ਅਸੀ ਪਹਿਲੇ ਹਾਊਸ ਦੀ ਪਹਿਲੀ ਮੀਟਿੰਗ ਵਿੱਚ ਹੀ ਪਾਸ ਕਰਕੇ ਤੁਹਾਨੂੰ ਵਾਪਸ ਭੇਜ ਦਿਆਂਗੇ ਕਿ ਸਾਡੇ ਵੱਲੋਂ ਪ੍ਰਵਾਨਗੀ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਭਗਤ ਜੀ।

**ਮੰਤਰੀ :** ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਿਆਂ ਹਾਂ ਅਤੇ ਇਹ ਦੱਸਿਆ ਸੀ ਕਿ ਨਵਾਂ ਹਾਊਸ ਬਣਿਆ ਹੈ, ਹੁਣ ਉਸ ਦੇ ਵਿੱਚ ਘੋਖ ਕਮੇਟੀ ਬਣੇਗੀ, ਉਸ ਦੇ ਵਿੱਚ ਕੇਸ ਰੱਖਿਆ ਜਾਵੇਗਾ ਔਰ ਇਸ ਨੂੰ ਪਾਸ ਕਰਕੇ ਸਰਕਾਰ ਕੋਲ ਆਵੇਗਾ ਤਾਂ ਕਰ ਦਿੱਤਾ ਜਾਵੇਗਾ। (ਸ਼ੋਰ)

**Mr. Speaker :** Silence please ਅਗਲਾ ਸਵਾਲ, ਸਰਦਾਰ ਚਤਿੰਨ ਸਿੰਘ ਸਮਾਓ।

---

## ਪੰਚਾਇਤੀ ਸਕੂਲਾਂ ਨੂੰ ਸਿੱਖਿਆ ਵਿਭਾਗ ਅਧੀਨ ਕਰਨਾ

***538. ਸਰਦਾਰ ਚਤਿੰਨ ਸਿੰਘ ਸਮਾਓ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਵਿੱਚ ਪੰਚਾਇਤ ਵਿਭਾਗ ਅਧੀਨ ਸਰਕਾਰੀ ਸਕੂਲਾਂ ਨੂੰ ਸਿੱਖਿਆ ਵਿਭਾਗ ਵਿੱਚ ਵਾਪਿਸ ਲੈਣ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ: ਜੇਕਰ ਅਜਿਹਾ ਹੋਵੇ ਤਾਂ ਕਿੰਨੇ ਸਮੇਂ ਦੇ ਵਿੱਚ ਸਰਕਾਰ ਇਨ੍ਹਾਂ ਸਕੂਲਾਂ ਨੂੰ ਸਿੱਧਾ ਸਿੱਖਿਆ ਵਿਭਾਗ ਦੇ ਅਧੀਨ ਕਰ ਦੇਵੇਗੀ?

**ਸਰਦਾਰ ਸਿਕੰਦਰ ਸਿੰਘ ਮਲੂਕਾ:** ਨਹੀਂ ਜੀ।ਪੰਚਾਇਤੀ ਰਾਜ ਵਿਭਾਗ ਅਧੀਨ ਆਉਂਦੇ ਸਰਕਾਰੀ ਸਕੂਲਾਂ ਨੂੰ ਸਿੱਖਿਆ ਵਿਭਾਗ ਵਿੱਚ ਲੈਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਚਤਿੰਨ ਸਿੰਘ ਸਮਾਓ :** ਸਤਿਕਾਰਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਵੱਲੋਂ ਜੋ ਬਿਆਨ ਦਿੱਤਾ ਗਿਆ ਹੈ, ਪੜ੍ਹਿਆ ਗਿਆ ਹੈ, ਉਹ ਕਿਉਂਕਿ ਪੰਚਾਇਤਾਂ ਦਾ ਹੈ, ਮੈਂ ਉਹ ਗੱਲ ਨਹੀਂ ਕਰ ਰਿਹਾ। ਕੁਝ ਸਕੂਲ ਹੋਰਾਂ ਹਲਕਿਆਂ ਵਿੱਚ ਵੀ

ਹਨ, ਮੇਰੇ ਹਲਕੇ ਵਿੱਚ.....

**ਮਾਨਯੋਗ ਸਪੀਕਰ :** ਥੋੜ੍ਹਾ ਮਾਈਕ ਦੇ ਨੇੜੇ ਹੋ ਜਾਵੋ।

**ਸਰਦਾਰ ਚਤਿੰਨ ਸਿੰਘ ਸਮਾਓ :** .....12 ਸਕੂਲ ਚੱਲ ਰਹੇ ਹਨ ਜਿਨ੍ਹਾਂ ਨੂੰ ਪੰਚਾਇਤਾਂ ਆਪਣੇ ਖਰਚੇ ਤੇ ਚਲਾ ਰਹੀਆਂ ਹਨ। ਉਹ ਪੇਰੈਂਟਸ ਤੇ ਖਰਚ ਪੈ ਰਿਹਾ ਹੈ ਜਿਨ੍ਹਾਂ ਪੰਚਾਇਤਾਂ ਕੋਲ ਸਾਧਨ ਨਹੀਂ ਹਨ। ਉਨ੍ਹਾਂ ਨੂੰ ਬੜੀ ਮੁਸ਼ਕਲ ਆ ਰਹੀ ਹੈ। ਉਦੋਂ ਕਾਂਗਰਸ ਦੇ ਰਾਜ ਵੇਲੇ ਇਹ ਕਰ ਦਿੱਤਾ ਗਿਆ ਸੀ, ਪਰਮਿਸ਼ਨ ਦੇ ਦਿੱਤੀ ਗਈ ਸੀ ਪਰ ਉਹ ਤਾਂ ਲਾਲਚ ਵਿੱਚ ਕਰ ਬੈਠੇ ਕਿ ਸਾਡੇ ਸਕੂਲ ਅੱਪਗਰੇਡ ਹੁੰਦੇ ਹਨ ਪਰ ਹੁਣ ਉਨ੍ਹਾਂ ਨੂੰ ਮੁਸ਼ਕਲ ਪੇਸ਼ ਆ ਰਹੀ ਹੈ। ਜਦੋਂ ਵੀ ਕੋਈ ਸਕੂਲ ਅੱਪਗਰੇਡ ਕਰਨ ਦਾ ਮੌਕਾ ਆਵੇ ਤਾਂ ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਕੀਤਾ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਇਹ ਸਮਝਿਆ ਸੀ ਕਿ ਐਮ.ਐਲ.ਏ. ਸਾਹਿਬ ਦਾ ਸਵਾਲ ਉਹੀ ਹੈ ਜੋ ਇਨ੍ਹਾਂ ਨੇ ਕਿਹਾ ਹੈ। ਇਸ ਦੇ ਵਿੱਚ ਪਿਛਲੀ ਕਾਂਗਰਸ ਸਰਕਾਰ ਵੇਲੇ ਕੁਝ ਸਕੂਲਾਂ ਨੂੰ ਆਪਣੇ ਲੈਵਲ ਤੇ ਮਨਜ਼ੂਰੀ ਤਾਂ ਦਿੱਤੀ ਸੀ ਕਿ ਪੰਚਾਇਤਾਂ ਨੇ ਲਿਖ ਕੇ ਦੇ ਦਿੱਤਾ ਸੀ ਕਿ ਸਾਡੇ ਕੋਲ ਬਿਲਡਿੰਗ ਹੈ, ਪੈਸੇ ਟੀਚਰਾਂ ਨੂੰ ਅਸੀਂ ਕੋਲੋਂ ਦੇਵਾਂਗੇ। ਕਮੇਟੀ ਨੇ ਵੀ ਤੇ ਪੰਚਾਇਤ ਨੇ ਵੀ ਐਫੀਡੇਵਿਟ ਦੇ ਦਿੱਤੇ ਤੇ ਜੋ 2002 ਤੋਂ 2007 ਤੱਕ ਦੀ ਕਾਂਗਰਸ ਦੀ ਗੌਰਮਿੰਟ ਸੀ ਉਸ ਨੇ ਮਨਜ਼ੂਰੀ ਦੇ ਦਿੱਤੀ ਸੀ।ਉਸ ਤੋਂ ਬਾਅਦ ਉਵੇਂ ਹੀ ਸਕੂਲ ਚੱਲੀ ਜਾਂਦੇ ਹਨ। ਕੋਈ ਇਹ ਇਕੱਲਾ ਸਕੂਲ ਨਹੀਂ, ਪੰਜਾਬ ਵਿਚ ਲਗਭਗ 200 ਸਕੂਲ ਹਨ ਸੋ, ਹਾਲੇ ਤਾਂ ਇਹ ਸਰਕਾਰ ਦੇ ਵਿਚਾਰ ਅਧੀਨ ਨਹੀਂ ਹਨ। ਜਦੋਂ ਵੀ ਸਰਕਾਰ ਕੋਈ ਨਵੇਂ ਸਕੂਲ ਬਣਾਏਗੀ ਉਦੋਂ ਜੋ ਇਨ੍ਹਾਂ ਦਾ ਮਸਲਾ ਹੈ, ਜਿੰਨੇ ਕੁ ਅਸੀਂ ਕਰ ਸਕਦੇ ਹੋਏ, ਵੇਖ ਕੇ ਪਹਿਲ ਦੇ ਆਧਾਰ ਤੇ ਵਿਚਾਰ ਲਵਾਂਗੇ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 404**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਮਲੇਰਕੋਟਲਾ-ਖੰਨਾ ਸੜਕ ਦੀ ਮੁਰੰਮਤ**

***401. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਮਲੇਰਕੋਟਲਾ ਤੋਂ ਜੌੜੇ ਪੁਲ-ਖੰਨਾ ਸੜਕ ਦੀ ਰਿਪੇਅਰ ਕਰਨ ਲਈ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈਂ, ਜੇਕਰ ਹੈ ਤਾਂ ਕਦੋਂ ਤੱਕ ਇਸ ਦੀ ਰਿਪੇਅਰ ਕਰਵਾ ਦਿੱਤੀ ਜਾਵੇਗੀ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਮਲੇਰਕੋਟਲਾ ਤੋਂ ਜੌੜੇਪੁਲ-ਖੰਨਾ ਸੜਕ ਦੀ ਰਿਪੇਅਰ ਦਾ ਅਨੁਮਾਨ ਤਿਆਰ ਕੀਤਾ ਗਿਆ ਸੀ, ਪ੍ਰੰਤੂ ਇਹ ਕੰਮ 3054 ਹੈੱਡ ਅਧੀਨ ਮਨਜੂਰ ਨਹੀਂ ਹੋ ਸਕਿਆ। ਇਸ ਸੜਕ ਦੀ ਆਰਡੀਨਰੀ ਰਿਪੇਅਰ (ਪੈਚ ਵਰਕ) ਦਾ ਕੰਮ ਏਜੰਸੀ ਨੂੰ ਅਲਾਟ ਕੀਤਾ ਜਾ ਚੁੱਕਾ ਹੈ ਜੋ ਕਿ ਮਿਤੀ 31-3-2013 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਇਹ ਜੋ ਮਲੇਰਕੋਟਲਾ ਤੋਂ ਜੌੜੇਪੁਲ-ਖੰਨਾ ਰੋਡ ਹੈ, ਇਹ ਪੰਜਾਬ ਦਾ ਇੱਕ ਅਹਿਮ ਰੋਡ ਹੈ ਔਰ ਜਿਸ ਦਾ 18.20 ਕਿਲੋਮੀਟਰ ਸਟਰੈਚ ਹੈ ਔਰ 3 ਕਿਲੋਮੀਟਰ ਤੋਂ 9 ਕਿਲੋਮੀਟਰ ਤੱਕ ਇਹ ਜੋ ਸੜਕ ਦਾ ਸਟਰੈਚ ਹੈ, ਪਿਛਲੇ 2011-12 ਦੌਰਾਨ ਪੀ.ਸੀ. ਪਾ ਕੇ 73 ਲੱਖ ਰੁਪਏ ਨਾਲ ਮੁਕੰਮਲ ਕਰ ਦਿੱਤਾ ਗਿਆ ਸੀ ਔਰ ਉਦੋਂ ਵੀ ਇਸ਼ ਦਾ ਟੈਂਡਰ ਸਾਰੀ ਦਾ ਲੱਗਿਆ ਸੀ। ਪਤਾ ਨਹੀਂ ਕਿਉਂ 12.20 ਕਿਲੋਮੀਟਰ ਦਾ ਸਟਰੈਚ ਬੈਲੈਂਸ ਬਚਦਾ ਹੈ, ਉਹ ਕਿਉਂ ਛੱਡ ਦਿੱਤਾ ਗਿਆ ਹੈ, ਇਹ ਨਹੀਂ ਪਤਾ। ਹੁਣ ਵੀ ਡਿਪਾਰਟਮੈਂਟ ਨੇ ਸਾਢੇ 8 ਕਰੋੜ ਦਾ ਸਾਲ 2012-13 ਵਿੱਚ ਇਸ ਦਾ 3054 ਹੈੱਡ ਅਧੀਨ ਐਸਟੀਮੇਟ ਬਣਾ ਕੇ ਭੇਜਿਆ ਸੀ ਜੋ ਵਾਪਸ ਭੇਜ ਦਿੱਤਾ ਗਿਆ ਹੈ। ਰਿਜੈਕਟ ਕਰ ਦਿੱਤਾ ਗਿਆ। ਮੇਰੀ ਬੇਨਤੀ ਹੈ ਕਿ ਇਹ ਪੰਜਾਬ ਦੀ ਇਕ ਅਹਿਮ ਰੋਡ ਹੈ, ਜਿਹੜੀ ਸੰਗਰੂਰ, ਧੂਰੀ, ਮਲੇਰਕੋਟਲਾ, ਖੰਨਾ, ਚੰਡੀਗੜ੍ਹ ਅਤੇ ਮਾਲਵੇ ਨੂੰ ਜੋੜਦੀ ਹੈ। ਸੋ, ਇਹ ਪੈਚ ਵਰਕ ਤਾਂ ਇਸ ਸੜਕ ਤੇ ਰਹਿ ਨਹੀਂ ਸਕਦਾ।ਇਸ ਲਈ ਮੇਰੀ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਕਿਉਂ ਨਾ ਇਸ ਨੂੰ ਕਿਸੇ ਸਕੀਮ ਵਿੱਚ ਪਾ ਕੇ, ਜਿਹੜਾ 12 ਕਿਲੋ ਮੀਟਰ ਦਾ ਇਹ ਸਟਰੈਚ ਹੈ, ਇਸ ਨੂੰ ਮੁਕੰਮਲ ਰੂਪ ਵਿੱਚ ਬਣਾ ਕੇ ਤਿਆਰ ਕੀਤਾ ਜਾਵੇ। ਇਨ੍ਹਾਂ ਨੇ ਪੈਚ ਵਰਕ ਦਾ ਕੰਮ ਸ਼ੁਰੂ ਕਰਵਾ ਦਿੱਤਾ ਹੈ, ਉਸ ਲਈ ਇਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ। ਮੈਂ ਇਸ ਬਾਰੇ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਕੇ ਆਇਆ ਸੀ ਔਰ ਇਨ੍ਹਾਂ ਨੇ ਹਦਾਇਤਾਂ ਵੀ ਕੀਤੀਆਂ ਹਨ, ਉਸ ਨਾਲ ਪੈਚ ਵਰਕ ਦੇ ਟੈਂਡਰ ਵੀ ਲੱਗੇ ਹਨ। ਉਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ । ਉਸ ਰੋਡ ਤੇ ਗੰਨੇ ਦੀਆਂ ਭਰੀਆਂ ਹੋਈਆਂ ਟਰਾਲੀਆਂ ਅਤੇ ਹੈਵੀ ਵਹੀਕਲਜ਼ ਚਲਦੇ ਹਨ। ਇਹ ਇੱਕ ਅਲਟਰਨੇਟਿਵ ਰੂਟ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਪੈਚ ਵਰਕ ਕਰਨ ਦੇ ਨਾਲ ਉਹ ਸੜਕ ਰਹਿ ਨਹੀਂ ਸਕਦੀ। ਇਸ ਤੇ ਬਹੁਤ ਵੱਡੇ ਵੱਡੇ ਟੋਏ ਪਏ ਹੋਏ ਹਨ। ਇਸ ਲਈ ਮੇਰੀ ਮੰਤਰੀ ਜੀ ਨੂੰ

ਬੇਨਤੀ ਹੈ ਕਿ ਇਸ ਸੜਕ ਨੂੰ ਕਿਸੇ ਨਾ ਕਿਸੇ ਸਕੀਮ ਵਿੱਚ ਲਿਆ ਕੇ, ਇਸ ਦੇ 12 ਕਿਲੋਮੀਟਰ ਦੇ ਸਟਰੈਚ ਨੂੰ ਪਹਿਲ ਦੇ ਆਧਾਰ ਤੇ ਲੈ ਕੇ ਇਸ ਦਾ ਹੱਲ ਕੀਤਾ ਜਾਵੇ। ਕੀ ਮੰਤਰੀ ਜੀ ਇਸ ਗੱਲ ਦਾ ਮੈਨੂੰ ਵਿਸ਼ਵਾਸ ਦਿਵਾਉਣਗੇ?

**ਮੰਤਰੀ :** ਅਸੀਂ ਇਸ ਰੋਡ ਤੇ ਤਕਰੀਬਨ 9 ਕਰੋੜ ਰੁਪਏ ਦੀ ਲਾਗਤ ਆਉਣ ਦਾ ਐਸਟੀਮੇਟ ਲਗਵਾਇਆ ਹੈ। ਅਸੀਂ ਆਉਣ ਵਾਲੇ ਸਮੇਂ ਵਿੱਚ ਕੋਸ਼ਿਸ਼ ਕਰਾਂਗੇ ਕਿ 3054 ਹੈੱਡ ਅਧੀਨ ਸੀ.ਆਰ.ਐਫ. ਦੇ ਅਧੀਨ ਇਸ ਸੜਕ ਨੂੰ ਲਿਆਂਦਾ ਜਾਵੇ ਅਤੇ ਇਸ ਸੜਕ ਦੀ ਪੂਰੀ ਰਿਪੇਅਰ ਕਰਵਾਈ ਜਾਵੇ।

---

## ਡੇਹਲੋਂ ਵਿਖੇ ਹਸਪਤਾਲ ਦੀ ਉਸਾਰੀ

***467. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਡੇਹਲੋਂ ਵਿਖੇ 30 ਬਿਸਤਰਿਆਂ ਦੇ ਪ੍ਰਸਤਾਵਿਤ ਨਵੇਂ ਕਮਿਊਨਿਟੀ ਸਿਹਤ ਕੇਂਦਰ ਦੀ ਉਸਾਰੀ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਹ ਕਦੋਂ ਤੱਕ ਮੁਕੰਮਲ ਹੋ ਕੇ ਚਾਲੂ ਹੋ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਦਨ ਮੋਹਨ ਮਿੱਤਲ :** ਸ਼੍ਰੀਮਾਨ ਜੀ, ਮਾਨਯੋਗ ਮੁੱਖ ਮੰਤਰੀ ਜੀ ਵਲੋਂ ਸਾਲ 2010 ਦੌਰਾਨ 350.00 ਕਰੋੜ ਰੁਪਏ ਕੋਰ ਪਲਾਨ ਅਧੀਨ ਮੰਜੂਰ ਕੀਤੇ ਗਏ ਸਨ। ਡੇਹਲੋਂ, ਜ਼ਿਲ੍ਹਾ ਲੁਧਿਆਣਾ ਵਿਖੇ 30 ਬਿਸਤਰਿਆਂ ਦਾ ਨਵਾਂ ਕਮਿਊਨਿਟੀ ਸਿਹਤ ਕੇਂਦਰ 5.25 ਕਰੋੜ ਰੁਪਏ ਦੀ ਰਾਸ਼ੀ ਨਾਲ ਉਸਾਰਨ ਦਾ ਪਲਾਨ ਕੀਤਾ ਗਿਆ ਸੀ।

ਮਹੀਨਾ ਜੂਨ/2011 ਅਤੇ ਸਤੰਬਰ/2011 ਦੌਰਾਨ ਦੋ ਵਾਰ ਟੈਂਡਰ ਮੰਗੇ ਗਏ ਸਨ ਜਿਹੜੇ ਕਿ ਸਿਰੇ ਨਹੀਂ ਚੜ੍ਹ ਸਕੇ। ਹਾਲ ਦੀ ਘੜੀ ਇਸ ਕੰਮ ਦੇ ਟੈਂਡਰ ਮੰਗਣ ਦਾ ਕੰਮ ਕੋਰ ਪਲਾਨ ਅਧੀਨ ਫੰਡਾਂ ਦੀ ਘਾਟ ਕਾਰਨ ਰੋਕ ਦਿੱਤਾ ਗਿਆ। ਇਸ ਸਮੇਂ ਕੋਈ ਨਿਸ਼ਚਿਤ ਮਿਤੀ ਨਹੀਂ ਦਿੱਤੀ ਜਾ ਸਕਦੀ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਵਿੱਚ ਵੀ ਮੈਂ ਇਹੀ ਸਵਾਲ ਲਗਾਇਆ ਸੀ ਅਤੇ ਉਦੋਂ ਵੀ ਇਨ੍ਹਾਂ ਦਾ ਇਹੀ ਜਵਾਬ ਆਇਆ ਸੀ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਡੇਹਲੋਂ ਕਸਬਾ ਹੈ, ਲਗਭਗ 45-50 ਪਿੰਡ ਇਸ ਦੇ ਨਾਲ ਹੋਰ ਲਗਦੇ ਹਨ, ਜਿਨ੍ਹਾਂ ਲੋਕਾਂ ਨੂੰ ਇਸ ਹਸਪਤਾਲ ਦਾ ਲਾਭ ਮਿਲਣਾ ਹੈ। ਸਾਡੇ ਮਾਨਯੋਗ ਮੁੱਖ ਮੰਤਰੀ ਜੀ ਪੰਜਾਬ,

[ਸਰਦਾਰ ਇਕਬਾਲ ਸਿੰਘ ਝੂੰਦਾਂ]

ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਅੱਜ ਤੋਂ 9-10 ਮਹੀਨੇ ਪਹਿਲਾਂ ਇਸ ਬਿਲਡਿੰਗ ਦਾ ਨੀਂਹ ਪੱਥਰ ਵੀ ਰੱਖਿਆ ਸੀ। ਸੋ, ਮੈਂ ਮਾਨਯੋਗ ਮੰਤਰੀ ਜੀ ਨੂੰ ਇਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਨੂੰ ਪੂਰਾ ਕਰਨ ਲਈ ਕੋਈ ਸਮਾਂ ਨੀਯਤ ਕੀਤਾ ਜਾਵੇ ਕਿ ਕਿੰਨੀ ਦੇਰ ਵਿੱਚ ਇਹ ਟੈਂਡਰਾਂ ਦਾ ਕੰਮ ਹੋ ਜਾਵੇਗਾ ਜੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕੀਤੀ ਸੀ ਕਿ ਪਹਿਲੇ ਹੀ ਬਹੁਤ ਸਾਰੇ ਕਮਿਉਨਿਟੀ ਹੈਲਥ ਸੈਂਟਰ ਅਤੇ ਦੂਜੇ ਹਸਪਤਾਲ ਔਰ ਜੋ ਪ੍ਰਾਇਮਰੀ ਹੈਲਥ ਸੈਂਟਰ ਹਨ, ਉਨ੍ਹਾਂ ਦੀ ਉਸਾਰੀ ਦਾ ਇਕ ਵੱਡਾ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ। ਫੰਡਜ਼ ਘੱਟ ਸੀ, ਸਮਾਂ ਘੱਟ ਸੀ, ਇਸ ਕਰਕੇ ਮੁੱਖ ਮੰਤਰੀ ਜੀ ਨੇ ਦੁਬਾਰਾ ਮੀਟਿੰਗ ਕਰਕੇ, ਵਿਚਾਰ ਕਰਕੇ ਫੈਸਲਾ ਦਿੱਤਾ ਕਿ ਕਿਹੜੇ ਵਰਕ ਇੰਨ ਪ੍ਰਾਗਰੈਸ ਹਨ, ਉਨ੍ਹਾਂ ਨੂੰ ਪਹਿਲਾਂ ਖਤਮ ਕਰ ਲਿਆ ਜਾਵੇ ਜਿਹੜੇ ਕਿ ਮਾਰਚ, 2012 ਤੱਕ ਸਮਾਪਤ ਹੋ ਸਕਦੇ ਹਨ। ਮੈਂ ਤਾਂ ਕਿਹਾ ਹੈ ਕਿ ਜਦੋਂ ਫੰਡਜ਼ ਆ ਜਾਣਗੇ ਤਾਂ ਇਹ ਕੰਮ ਕਰ ਦੇਵਾਂਗੇ। ਸਾਡਾ ਪਲਾਨ ਤਾਂ ਇਹ ਹੈ ਕਿ ਜਿੱਥੇ ਸਾਰੇ ਰੈਨੋਵੇਟ ਕਰਨ ਦੀ ਲੋੜ ਹੈ, ਉਨ੍ਹਾਂ ਨੂੰ ਰੈਨੋਵੇਟ ਕਰਾਂਗੇ ਪਰੰਤੂ ਮੁੱਖ ਮੰਤਰੀ ਜੀ ਦਾ ਹੁਣ ਇਹ ਵਿਚਾਰ ਸੀ, ਜੋ ਉਨ੍ਹਾਂ ਨੇ ਸਾਨੂੰ ਹਦਾਇਤ ਵੀ ਕੀਤੀ ਹੈ ਕਿ ਜਿੰਨੇ ਵੀ ਕਮਿਊਨਿਟੀ ਸੈਂਟਰ ਹਨ, ਉਨ੍ਹਾਂ ਨੂੰ ਅੱਪਗ੍ਰੇਡ ਕਰੀਏ ਔਰ ਉਨ੍ਹਾਂ ਨੂੰ ਨੋਡਲ ਹਸਪਤਾਲ ਬਣਾਈਏ ਤਾਂ ਕਿ ਲੋਕਾਂ ਨੂੰ ਜ਼ਿਲ੍ਹਿਆਂ ਵੱਲ ਜਾਂ ਦੂਰ ਹਸਪਤਾਲਾਂ ਵੱਲ ਨਾ ਜਾਣਾ ਪਾਵੇ। ਸਾਰੀਆਂ ਸਰਵਿਸਿਜ਼ ਉਨ੍ਹਾਂ ਬਲਾਕ ਦੇ ਲੋਕਾਂ ਨੂੰ ਉਥੇ ਹੀ ਮਿਲ ਜਾਇਆ ਕਰਨ। ਉਸ ਦੇ ਵਾਸਤੇ ਅਸੀਂ ਪ੍ਰੋਪੋਜ਼ ਕੀਤਾ ਹੈ, ਅਸੀਂ ਹਾਲੇ ਪਲਾਨ ਬਣਾ ਰਹੇ ਹਾਂ। ਪੂਰੀ ਰਿਪੋਰਟ ਬਣਾ ਕੇ ਸਬਮਿਟ ਕਰਾਂਗੇ। ਜਿਉਂ ਜਿਉਂ ਸਾਨੂੰ ਫੰਡਜ਼ ਉਪਲਬਧ ਹੁੰਦੇ ਜਾਣਗੇ ਤਿਵੇਂ ਤਿਵੇਂ ਹੀ ਅਸੀਂ ਉਨ੍ਹਾਂ ਨੂੰ ਬਣਾਉਂਦੇ ਜਾਵਾਂਗੇ। ਮੈਨੂੰ ਪਤਾ ਹੈ ਕਿ ਡੇਹਲੋਂ ਬੜਾ ਵੱਡਾ ਕਸਬਾ ਹੈ। ਮੈਂ ਵੀ ਉਥੇ ਇਕ ਬਾਈਇਲੈਕਸ਼ਨ ਵਿੱਚ ਕੰਮ ਕਰਕੇ ਆਇਆ ਹਾਂ। ਅਸੀਂ ਇਸ ਨੂੰ ਤਰਜੀਹ ਦੇ ਕੇ ਬਣਾਵਾਂਗੇ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਵਜ਼ੀਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲੁਧਿਆਣਾ ਮੈਟਰੋਪੁਲੇਟਿਨ ਸਿਟੀ ਹੈ। ਕਈ ਸਾਲ ਪਹਿਲਾਂ ਲੁਧਿਆਣਾ ਵਿਚ ਜਿਹੜਾ ਸਿਵਲ ਹਸਪਤਾਲ ਹੈ, ਉਹ 100 ਬਿਸਤਰਿਆਂ ਦਾ ਸੀ ਅਤੇ ਸ਼ਹਿਰ ਹੁਣ ਮੈਟਰੋਪੁਲੇਟਿਨ ਹੋ ਗਿਆ ਹੈ ਲੇਕਿਨ ਉਸ ਹਸਪਤਾਲ ਦੇ ਅੰਦਰ ਅੱਜ ਵੀ 100 ਬਿਸਤਰਿਆਂ ਦਾ ਹੀ ਪ੍ਰਬੰਧ ਹੈ.....

**ਮਾਨਯੋਗ ਸਪੀਕਰ :** ਨਹੀਂ ਜੀ, ਇਸ ਵਾਸਤੇ ਤੁਸੀਂ ਸੈਪਰੇਟ ਕੁਐਸਚਨ ਦਿਓ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਉਥੇ ਜਿਹੜੇ ਗਰੀਬ ਹਨ। ਮੈਂ ਤਾਂ, ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨਾ ਸ਼ਹਿਰ ਵਿੱਚ ਟਰੈਫਿਕ ਹੈ, ਜਿੰਨੀ ਸ਼ਹਿਰ ਵਿੱਚ ਆਬਾਦੀ ਹੈ। ਉਥੇ ਰੋਜ਼ ਐਕਸੀਡੈਂਟ ਹੁੰਦੇ ਹਨ। ਤੁਸੀਂ ਇਕ ਤੋਂ ਜਵਾਬ ਦੇ ਦਿੱਤਾ ਹੈ। ਇਥੇ ਤਾਂ ਚਾਰੇ ਕੋਨਿਆਂ ਵਿਚ ਹੀ ਹਸਪਤਾਲ ਬਣਾਉਣੇ ਚਾਹੀਦੇ ਹਨ ਤਾਂ ਕਿ ਸਿਵਲ ਹਸਪਤਾਲਾਂ ਵਿਚਲੇ ਰਸ਼ ਨੂੰ ਕਿਸੇ ਢੰਗ ਨਾਲ ਕੰਟਰੋਲ ਕੀਤਾ ਜਾ ਸਕੇ। ਉਥੇ ਸੀ.ਐਮ. ਸਾਹਿਬ ਨੀਂਹ ਪੱਥਰ ਲਗਾ ਕੇ ਆਏ ਹਨ। ਨੀਂਹ ਪੱਥਰ ਉਦੋਂ ਰੱਖਿਆ ਜਾਂਦਾ ਹੈ ਜਦੋਂ ਉਸ ਕੰਮ ਦੇ ਟੈਂਡਰ ਹੋ ਜਾਂਦੇ ਹਨ। ਪਰ ਮੰਤਰੀ ਜੀ ਜਵਾਬ ਦੇ ਰਹੇ ਹਨ ਕਿ ਉਥੇ ਟੈਂਡਰ ਵੀ ਨਹੀਂ ਲੱਗਿਆ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਕਿਸੇ ਕੰਮ ਦਾ ਟੈਂਡਰ ਨਾ ਲੱਗੇ ਤਾਂ ਫਿਰ ਸਤਿਕਾਰਯੋਗ ਮੁੱਖ ਮੰਤਰੀ ਜੀ ਪਾਸੋਂ ਨੀਂਹ ਪੱਥਰ ਨਾ ਰਖਵਾਇਆ ਕਰੋ। ਇਸ ਤਰ੍ਹਾਂ ਇਲਾਕੇ ਦੇ ਲੋਕ ਸਵਾਲ ਕਰਦੇ ਹਨ ਕਿ ਮੁੱਖ ਮੰਤਰੀ ਸਾਹਿਬ ਤਾਂ ਪੱਥਰ ਵੀ ਲਗਾ ਗਏ ਹਨ ਪ੍ਰੰਤੂ ਕੰਮ ਸ਼ੁਰੂ ਨਹੀਂ ਹੋਇਆ। ਮੇਰੀ ਬੇਨਤੀ ਹੈ ਕਿ ਭਾਵੇਂ ਹੋਰ ਕੋਈ ਕੰਮ ਰੋਕ ਲਵੋ, ਕਿਉਂ ਜੋ ਉਥੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਨੀਂਹ ਪੱਥਰ ਰੱਖਿਆ ਹੋਇਆ ਹੈ, ਇਸ ਲਈ ਉਸ ਕੰਮ ਨੂੰ ਫੌਰੀ ਤੌਰ ਤੇ ਸ਼ੁਰੂ ਕਰਵਾ ਦਿਉ। ਜਦੋਂ ਅਸੀਂ ਕਿਸੇ ਕੰਮ ਦੇ ਟੈਂਡਰ ਲਗਾਉਂਦੇ ਹਾਂ ਤਾਂ ਠੇਕੇਦਾਰ ਨੇ ਕੰਮ ਸ਼ੁਰੂ ਕਰਨਾ ਹੁੰਦਾ ਹੈ ਅਤੇ ਪਹਿਲਾਂ ਖਰਚਾ ਠੇਕੇਦਾਰ ਨੇ ਕਰਨਾ ਹੁੰਦਾ ਹੈ। ਸਾਲ-ਡੇਢ ਸਾਲ ਤੱਕ ਠੇਕੇਦਾਰ ਨੇ ਉਹ ਕੰਮ ਚਲਾਉਣਾ ਹੁੰਦਾ ਹੈ। ਮਹਿਕਮੇ ਨੇ ਕਿਹੜਾ ਐਡਵਾਂਸ ਪੇਮੈਂਟ ਕਰਨੀ ਹੁੰਦੀ ਹੈ। ਸਾਡੇ ਲੁਧਿਆਣਾ ਵਾਸੀਆਂ ਦੀ ਪੁਰਜ਼ੋਰ ਮੰਗ ਹੈ ਕਿ ਉਥੇ ਕੰਮ ਸ਼ੁਰੂ ਕਰਵਾਇਆ ਜਾਵੇ ਪੇਮੈਂਟ ਤਾਂ ਬਾਅਦ ਵਿਚ ਦੇਣੀ ਹੁੰਦੀ ਹੈ। ਗੁਰੂ ਕਿਰਪਾ ਕਰੇਗਾ, ਬਥੇਰੇ ਪੈਸੇ ਆ ਜਾਣਗੇ।

**ਮੰਤਰੀ :** ਸਪੀਕਰ, ਮੈਂ ਅਰਜ਼ ਕੀਤੀ ਹੈ ਕਿ ਅਸੀਂ ਦੋ ਵਾਰ ਟੈਂਡਰ ਕਾਲ ਕੀਤੇ ਹਨ ਪ੍ਰੰਤੂ ਟੈਂਡਰ ਦੇਣ ਵਾਸਤੇ ਕੋਈ ਠੇਕੇਦਾਰ ਨਹੀਂ ਆਇਆ ਅਦਰਵਾਈਜ਼ ਕੰਮ ਸ਼ੁਰੂ ਹੋ ਜਾਣਾ ਸੀ। ਜਿਥੇ ਮੁੱਖ ਮੰਤਰੀ ਸਾਹਿਬ ਨੇ ਨੀਂਹ ਪੱਥਰ ਰੱਖ ਦਿੱਤਾ ਹੋਵੇਗਾ, ਉਥੇ ਸਾਡੀ ਇਜ਼ਤ ਦਾ ਸਵਾਲ ਹੁੰਦਾ ਹੈ ਅਤੇ ਉਸ ਕੰਮ ਨੂੰ ਪਰਿਓਰਿਟੀ ਬੇਸ ਤੇ ਬਣਾਵਾਂਗੇ। ਜਿਥੇ-ਜਿਥੇ ਵੀ ਮੁੱਖ ਮੰਤਰੀ ਸਾਹਿਬ ਦੇ ਨੀਂਹ ਪੱਥਰ ਰੱਖੇ ਹੋਏ ਹਨ, ਅਸੀਂ ਮੁੱਖ ਮੰਤਰੀ ਜੀ ਦੇ ਨੀਂਹ ਪੱਥਰ ਨੂੰ ਰੁਲਣ ਨਹੀਂ ਦੇ ਸਕਦੇ। We are committed.

## ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 464 ਅਤੇ 543

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਬਿਆਸ ਦਰਿਆ ਉਤੇ ਪੁਲ ਦੀ ਉਸਾਰੀ

***392. ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸੇਰੋਂ ਬਾਘਾ, ਜ਼ਿਲ੍ਹਾ ਅੰਮ੍ਰਿਤਸਰ ਤੋਂ ਰਾਅਪੁਰ ਨਡਾਲਾ, ਜ਼ਿਲ੍ਹਾ ਕਪੂਰਥਲਾ ਦੇ ਦਰਮਿਆਨ ਬਿਆਸ ਦਰਿਆ ਉਤੇ ਪੁਲ ਉਸਾਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਪੁਲ ਕਦੋਂ ਤੱਕ ਬਣ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ਼੍ਰੀਮਾਨ ਜੀ, ਸੇਰੋਂ ਬਾਘਾ, ਜ਼ਿਲ੍ਹਾ ਅੰਮ੍ਰਿਤਸਰ ਤੋਂ ਰਾਅਪੁਰ ਨਡਾਲਾ, ਜ਼ਿਲ੍ਹਾ ਕਪੂਰਥਲਾ ਦੇ ਦਰਮਿਆਨ ਬਿਆਸ ਦਰਿਆ ਉਤੇ ਪੁਲ ਉਸਾਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਸੇਰੋਂ ਬਾਘਾ ਅਤੇ ਉਸ ਦੇ ਨੇੜੇ ਦੇ ਅਨੇਕਾਂ ਪਿੰਡਾਂ ਦੀ ਜ਼ਮੀਨ ਦਰਿਆ ਤੋਂ ਪਾਰ ਪੈਂਦੀ ਹੈ। ਉਨ੍ਹਾਂ ਲੋਕਾਂ ਨੂੰ 50 ਕਿਲੋਮੀਟਰ ਦਾ ਵਲ ਪਾ ਕੇ ਆਪਣੀ ਜ਼ਮੀਨ ਵਾਹੁਣ ਵਾਸਤੇ ਜਾਣਾ ਪੈਂਦਾ ਹੈ। ਇਸ ਦੇ ਨਾਲ ਹੀ ਬਹੁਤ ਵੱਡਾ ਧਾਰਮਿਕ ਅਸਥਾਨ ਬਾਬਾ ਬਕਾਲਾ ਸਾਹਿਬ ਅਤੇ ਡੇਰਾ ਰਾਧਾ ਸੁਆਮੀ (ਬਿਆਸ) ਹੈ, ਜਿਥੇ ਕਿ ਲੱਖਾਂ ਦੀ ਸੰਗਤ ਦਰਸ਼ਨ ਕਰਨ ਜਾਂਦੀ ਹੈ। ਕੀ ਉਨ੍ਹਾਂ ਲੋਕਾਂ ਦੀ ਸਹੂਲਤ ਨੂੰ ਮੁੱਖ ਰੱਖਦੇ ਹੋਏ ਮੰਤਰੀ ਜੀ ਇਸ ਤਜਵੀਜ਼ ਤੇ ਦੁਬਾਰਾ ਗੌਰ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਦਰਿਆ ਦੇ ਹੇਠਲੇ ਅਤੇ ਉਪਰਲੇ ਪਾਸੇ ਤਿੰਨ ਸੜਕਾਂ ਉਤੇ ਪੁਲ ਬਣੇ ਹੋਏ ਹਨ। ਬਿਆਸ ਦਰਿਆ ਦੇ ਹੇਠਲੇ ਪਾਸੇ ਲਗਭਗ 15 ਕਿਲੋਮੀਟਰ ਦੀ ਦੂਰੀ ਤੇ ਜਲੰਧਰ-ਅੰਮ੍ਰਿਤਸਰ ਸੜਕ ਉਤੇ ਪੁਲ ਬਣਿਆ ਹੋਇਆ ਹੈ ਅਤੇ ਰਾਅਪੁਰ ਨਡਾਲਾ ਅਤੇ ਹੋਰ ਪਿੰਡਾਂ ਦੇ ਲੋਕ ਬਿਆਸ ਅਤੇ ਇਸ ਤੋਂ ਅੱਗੇ ਜਾਣ ਲਈ ਇਸ ਪੁਲ ਉਤੋਂ ਦੀ ਹੋ ਕੇ ਜਾਂਦੇ ਹਨ ਦੂਜਾ ਬਿਆਸ ਦਰਿਆ ਦੇ ਹੇਠਲੇ ਪਾਸੇ ਕਪੂਰਥਲਾ-ਗੋਇੰਦਵਾਲ ਸਾਹਿਬ-ਤਰਨ ਤਾਰਨ-ਅੰਮ੍ਰਿਤਸਰ ਸੜਕ ਉਤੇ ਪੁਲ ਬਣਿਆ

ਹੋਇਆ ਹੈ। ਇਸੇ ਤਰੀਕੇ ਨਾਲ ਬਿਆਸ ਦਰਿਆ ਦੇ ਉਪਰਲੇ ਪਾਸੇ ਵੀ ਟਾਂਡਾ-ਸ੍ਰੀ ਹਰਗੋਬਿੰਦਪੁਰ ਸੜਕ ਉਤੇ ਵੀ ਪੁਲ ਬਣਿਆ ਹੋਇਆ ਹੈ ਅਤੇ ਲੋਕਾਂ ਨੂੰ ਆਉਣ-ਜਾਣ ਵਾਸਤੇ ਪੂਰੀ ਸੁਵਿਧਾ ਦਿੱਤੀ ਹੋਈ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਦਾ ਧੰਨਵਾਦੀ ਵੀ ਹਾਂ ਕਿ ਉਨ੍ਹਾਂ ਨੇ ਹਲਕਾ ਬਾਬਾ ਬਕਾਲਾ ਵਿਖੇ ਸੰਗਤ ਦਰਸ਼ਨ ਪ੍ਰੋਗਰਾਮ ਕਰਕੇ ਡਿਵੈਲਪਮੈਂਟ ਵਾਸਤੇ ਕਰੋੜਾਂ ਰੁਪਏ ਦਿੱਤੇ ਹਨ। ਸੰਗਤ ਦਰਸ਼ਨ ਦੌਰਾਨ ਉਨ੍ਹਾਂ ਨੇ ਉਥੇ ਐਲਾਨ ਕੀਤਾ ਕਿ ਇਹ ਪੁਲ ਬਣਾ ਦਿੱਤਾ ਜਾਵੇਗਾ। ਮੈ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਕੀ ਉਹ ਜਵਾਬ ਦੇਣਗੇ ਕਿ ਜੋ ਉਨ੍ਹਾਂ ਨੇ ਉਥੇ ਐਲਾਨ ਕੀਤਾ ਸੀ, ਕੀ ਉਸ ਨੂੰ ਉਹ ਪੂਰਾ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਸ ਪੁਲ ਵਾਸਤੇ ਅਸੀਂ ਸਰਵੇ ਵੀ ਕਰਵਾਇਆ ਸੀ। ਸੇਰੋਂ ਬਾਘਾ, ਜ਼ਿਲ੍ਹਾ ਅੰਮ੍ਰਿਤਸਰ ਅਤੇ ਰਾਮਪੁਰ ਨੜਾਲਾ, ਜ਼ਿਲ੍ਹਾ ਕਪੂਰਥਲਾ ਦੇ ਦਰਮਿਆਨ ਬਿਆਸ ਦਰਿਆ ਉਤੇ ਪੁਲ ਬਣਾਉਣ ਲਈ ਜ਼ਮੀਨ ਵੀ ਐਕਵਾਇਰ ਕਰਨੀ ਪਵੇਗੀ। ਇਸ ਤੋਂ ਇਲਾਵਾ ਜੰਗਲਾਤ ਮਹਿਕਮੇ ਤੋਂ ਵੀ ਮਨਜ਼ੂਰੀ ਲੈਣੀ ਪਵੇਗੀ। ਇਸ ਤਰ੍ਹਾਂ ਇਥੇ ਕਾਫੀ ਪ੍ਰਾਬਲਮਜ਼ ਆ ਰਹੀਆਂ ਹਨ। ਅਸੀਂ ਇਸ ਦਾ ਸਰਵੇ ਕਰਵਾ ਰਹੇ ਹਾਂ। ਸਾਨੂੰ ਕਾਫੀ ਦਿੱਕਤਾਂ ਪੇਸ਼ ਆ ਰਹੀਆਂ ਹਨ, ਜਿਸ ਕਰਕੇ ਪੁਲ ਬਣਾਉਣ ਵਿਚ ਵੀ ਦਿੱਕਤਾਂ ਆ ਰਹੀਆਂ ਹਨ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ. 419, 439, 504, 493 ਅਤੇ 484**

(ਸੰਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

**ਮਾਨਯੋਗ ਸਪੀਕਰ :** ਪ੍ਰਸ਼ਨ ਖਤਮ ਹੁੰਦੇ ਹਨ।

---

## UNSTARRED QUESTIONS AND ANSWERS

**ਬਾਰਡਰ ਏਰੀਏ ਦੇ ਵਿਕਾਸ ਲਈ ਪ੍ਰਾਪਤ ਫੰਡ**

18. **ਸਰਦਾਰ ਸੁਖਜਿੰਦਰ ਸਿੰਘ :** ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

ੳ) ਰਾਜ ਦੇ ਬਾਰਡਰ ਏਰੀਏ ਦੇ ਵਿਕਾਸ ਲਈ ਸਾਲ 2011-12 ਲਈ ਕੇਂਦਰ ਸਰਕਾਰ ਨੇ ਕਿੰਨਾ-ਕਿੰਨਾ ਫੰਡ ਕਿਹੜੀ- ਕਿਹੜੀ ਮਿਤੀ ਨੂੰ ਜਾਰੀ ਕੀਤਾ;

ਅ) ਰਾਜ ਸਰਕਾਰ ਨੇ ਇਹ ਫੰਡ ਕਿਹੜੀ-ਕਿਹੜੀ ਮਿਤੀ ਨੂੰ ਕਿਹੜੇ-ਕਿਹੜੇ

[ਸਰਦਾਰ ਸੁਖਜਿੰਦਰ ਸਿੰਘ]

ਜਿਲ੍ਹੇ ਲਈ ਜਾਰੀ ਕੀਤਾ ਅਤੇ ਇਨਾ ਫੰਡਾਂ ਵਿਚੋਂ ਕਿੰਨਾ ਫੰਡ ਕਿਹੜੇ-ਕਿਹੜੇ ਕੰਮਾਂ ਉਤੇ ਖਰਚਿਆ ਗਿਆ;

ੲ) ਇਸ ਫੰਡ ਦੇ ਖਰਚੇ ਨਾਲ ਬਾਰਡਰ ਏਰੀਏ ਦੇ ਲੋਕਾਂ ਨੂੰ ਕੀ ਫਾਇਦਾ ਮਿਲਿਆ;

**ਸਰਦਾਰ ਬਿਕਰਮ ਸਿੰਘ ਮਜੀਠੀਆ :** ੳ) ਸਾਲ 2011-12 ਦੌਰਾਨ ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ ਅਧੀਨ ਭਾਰਤ ਸਰਕਾਰ ਵਲੋਂ 2 ਸਕੀਮਾਂ - ਪੀ.ਐਮ. 1/16 ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ (ਬੀ.ਏ.ਡੀ.ਪੀ.) ਨਾਰਮਲ 3292.00 ਲੱਖ ਰੁਪਏ ਅਤੇ ਪੀ.ਐਮ 6/24 ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ-13ਵਾਂ ਵਿੱਤ ਕਮਿਸ਼ਨ-6250.00 ਲੱਖ ਰੁਪਏ। ਇਨ੍ਹਾਂ ਸਕੀਮਾਂ ਅਧੀਨ ਭਾਰਤ ਸਰਕਾਰ ਵਲੋਂ ਪ੍ਰਾਪਤ ਰਾਸ਼ੀ ਦਾ ਵੇਰਵਾ ਹੇਠ ਅਨੁਸਾਰ ਹੈ:-

**I) ਪੀ.ਐਮ. 1/16 ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ (ਬੀ.ਏ.ਡੀ.ਪੀ.)-ਨਾਰਮਲ**

(ਰਾਸ਼ੀ ਲੱਖਾਂ ਵਿਚ)

| ਮਿਤੀ | ਨਾਰਮਲ ਭਾਰਤ ਸਰਕਾਰ ਵਲੋਂ ਜਾਰੀ ਕੀਤੀ ਰਾਸ਼ੀ |
|---|---|
| 15/7/2011 | 1778.32 |
| 21/9/2011 | 409.48 |
| 28/11/2011 | 329.20 |
| 13/3/2012 | 775.00 |
| ਕੁੱਲ | 3292.00 |

**II) ਪੀ.ਐਮ. 6/24 ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ -13ਵਾਂ ਕਮਿਸ਼ਨ**

(ਰਾਸ਼ੀ ਲੱਖਾਂ ਵਿਚ)

| ਮਿਤੀ | ਨਾਰਮਲ ਭਾਰਤ ਸਰਕਾਰ ਵਲੋਂ ਜਾਰੀ ਕੀਤੀ ਰਾਸ਼ੀ |
|---|---|
| 22/09/2011 | 6250.00 |

## ਅ) 6 ਜ਼ਿਲ੍ਹਿਆਂ ਵਿਚ ਸੈਕਸ਼ਨ/ਜਾਰੀ ਕੀਤੇ ਫੰਡਾਂ ਦਾ ਸਕੀਮਵਾਰ ਵੇਰਵਾ:-

### I) ਪੀ.ਐਮ 1/6 ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ (ਬੀ.ਏ.ਡੀ.ਪੀ.) -ਨਾਰਮਲ

(ਰਾਸ਼ੀ ਲੱਖਾਂ ਵਿਚ)

| ਸੈਕਸ਼ਨ ਨੰ: ਅਤੇ ਮਿਤੀ | ਕੁੱਲ ਰਾਸ਼ੀ | ਜ਼ਿਲ੍ਹਾਵਾਰ ਫੰਡਾਂ ਦੀ ਵੰਡ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|
| | | ਅੰਮ੍ਰਿਤਸਰ | ਗੁਰਦਾਸਪੁਰ | ਤਰਨ ਤਾਰਨ | ਪਠਾਨਕੋਟ | ਫਾਜਿਲਕਾ | ਫਿਰੋਜਪੁਰ | |
| 1 | 2 | 3 | 4 | 5 | 6 | 7 | 8 | 9 |
| 1/99-PSPB-RO(BADP)-2011/7057 dated 3-10-2011 | 889.16 | 200.55 | 0.00 | 211.75 | 0.00 | 220.02 | 256.84 | |
| 1/99-PSPB-RO(BADP)-2011/8160 dated 2-11-2011 | 889.16 | 200.55 | 0.00 | 211.75 | 0.00 | 220.02 | 256.84 | |
| 1/99-PSPB-RO(BADP)-2011/8833 dated 9-12-2011 | 409.48 | 172.06 | 0.00 | 0.00 | 0.00 | 137.46 | 99.96 | |
| 1/99-PSPB-RO(BADP)-2011/841 dated 27-03-2012 | 329.20 | 63.70 | 0.00 | 8.47 | 0.00 | 194.47 | 62.56 | |
| 1/99-PSPB-RO(BADP)-2011/979 dated 30-03-2012 | 775.00 | 0.00 | 567.84 | 38.65 | 168.51 | 0.00 | 0.00 | |
| ਜੋੜ | 3292.00 | 636.86 | 567.84 | 470.62 | 168.51 | 771.97 | 676.20 | |
| ਸਾਲ 2012-13 ਦੌਰਾਨ ਜਾਰੀ ਕੀਤੀ ਰਾਸ਼ੀ | | | | | | | | |
| 1/99-PSPB-RO(BADP)-2012/2017 dated 12-07-2012 | 1045.36 | 235.76 | 283.92 | — | 84.26 | 363.97 | 73.49 | ਸਾਲ 2011-12 ਦੌਰਾਨ 1045.36 ਲੱਖ ਰੁਪਏ ਦੀ ਰਾਸ਼ੀ ਚੋਣ ਜਾਬਤਾ ਲੱਗਣ ਕਾਰਨ ਜਾਰੀ ਨਹੀ ਹੋ ਸਕੀ ਅਤੇ ਇਸ ਰਾਸ਼ੀ ਨੂੰ ਸਾਲ 2012-13 ਦੌਰਾਨ ਦੁਬਾਰਾ ਜਾਰੀ ਕੀਤਾ ਗਿਆ। |

[ਮਾਲ ਮੰਤਰੀ]

## ਸਾਲ 2011-12 ਦੌਰਾਨ ਜਿਲ੍ਹਾਵਾਰ ਫੰਡਾਂ ਦੀ ਸੈਕਸ਼ਨ/ਰਲੀਜ ਕੀਤੀ ਰਾਸ਼ੀ ਦਾ ਵੇਰਵਾ ਬੀ.ਏ.ਡੀ.ਪੀ.-ਨਾਰਮਲ

(ਰਾਸ਼ੀ ਲੱਖਾਂ ਵਿੱਚ)

| ਜ਼ਿਲ੍ਹੇ ਦਾ ਨਾਂ | ਜਾਰੀ ਕੀਤੀ ਸੈਕਸ਼ਨ | | ਜ਼ਿਲ੍ਹੇ ਖਜਾਨੇ ਵਿਚੋਂ ਡਰਾਅ ਕੀਤੇ ਫੰਡ | | ਐਗਜੀਕਿਊਟਿਵ ਏਜੰਸੀਆਂ ਨੂੰ ਜਾਰੀ ਕੀਤੀ ਰਾਸ਼ੀ | | ਫੰਡਾਂ ਦੀ ਵਰਤੋਂ | ਵਿਸ਼ੇਸ ਕਥਨ |
|---|---|---|---|---|---|---|---|---|
| | ਮਿਤੀ | ਰਾਸ਼ੀ | ਮਿਤੀ | ਰਾਸ਼ੀ | ਮਿਤੀ | ਰਾਸ਼ੀ | | |
| ਅੰਮ੍ਰਿਤਸਰ | 28/10/11 | 200.55 | 13/12/11 | 401.10 | 19/12/11 | 402.05 | 418.75 (30/9/12) | |
| | 14/11/11 | 200.55 | 17/8/12 | 235.76 | 28/8/12 | 234.81 | | |
| | 26/7/12 | 235.76 | | | | | | |
| | ਜੋੜ | **636.86** | | **636.86** | | **636.86** | **418.75** | |
| ਗੁਰਦਾਸਪੁਰ | 30/3/2012 | 283.92 | 31/03/2012 | 283.92 | 12/04/2012 | 283.92 | 119.33 (30/11/2012) | |
| | 21/05/2012 | 283.92 | 09/08/2012 | 283.92 | 10/07/2012 | 283.92 | | |
| | ਜੋੜ | **567.84** | | **567.84** | | **567.84** | **119.33** | |
| ਫਿਰੋਜ਼ਪੁਰ | 13/10/11 | 256.84 | 31/03/2012 | 602.71 | 19/04/2012 | 602.71 | 385.30 (30/09/2012) | * ਸਾਲ 2011-12 ਦੌਰਾਨ 73.49 ਲੱਖ ਰੁਪਏ ਦੀ ਰਾਸ਼ੀ ਜਾਰੀ ਨਾ ਹੋਣ ਕਾਰਨ 2012-13 ਦੌਰਾਨ ਦੁਬਾਰਾ ਸੈਕਸ਼ਨ ਕੀਤੀ ਗਈ। |
| | 11/11/11 | 256.84 | 13/08/12 | 73.49 | 17/08/12 | 73.49 | | |
| | 13/03/12 | 99.96 | | | | - | | |
| | 20/07/12 | 73.49 | | | | | | |
| | ਜੋੜ | **676.20*** | | **676.20** | | **667.20** | **385.30** | |
| ਪਠਾਨਕੋਟ | 31/3/2012 | 84.25 | 31/03/2012 | 84.25 | 24/04/2012 | 84.25 | 88.90 (30/9/2012) | |
| | 3/8/2012 | 84.26 | 23/08/2012 | 84.26 | 14/09/12 | 84.26 | | |
| | ਜੋੜ | **168.51** | | **168.51** | | **168.51** | **88.90** | |
| ਤਰਨ ਤਾਰਨ | 17/10/11 | 211.75 | 13/12/11 | 211.75 | | | | |
| | 11/11/11 | 211.75 | 13/12/11 | 211.74 | 14/12/11 | 423.50 | 301.24 (30/9/2012) | |
| | 30/3/12 | 8.47 | 31/3/12 | 8.47 | | | | |
| | 30/3/12 | 38.65 | 31/3/12 | 38.65 | 12/4/12 | 47.12 | | |
| | ਜੋੜ | **470.62** | | **470.62** | | **470.62** | **301.24** | |
| ਫਾਜ਼ਿਲਕਾ | 3/10/11 | 220.02 | NA | 771.97 | NA | 771.97 | 443.54 (30/9/12) | |
| | 2/11/11 | 220.02 | NA | | NA | | | |
| | 12/7/12 | 331.93 | NA | | NA | | | |
| | ਜੋੜ | **771.97** | | **771.97** | | **771.97** | **443.54** | |
| | ਕੁੱਲ ਜੋੜ | **3292.00** | | **3292.00** | | **3292.00** | **1757.06** | |

## II) ਪੀ.ਐਮ 6/24 ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ-13ਵਾਂ ਵਿੱਤ ਕਮਿਸ਼ਨ

(ਰਾਸ਼ੀ ਲੱਖਾਂ ਵਿੱਚ)

| ਸੈਕਸ਼ਨ ਨੰ: ਅਤੇ ਮਿਤੀ | ਕੁੱਲ ਰਾਸ਼ੀ | ਜਿਲ੍ਹਾਵਾਰ ਫੰਡਾਂ ਦੀ ਵੰਡ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|
| | | ਅੰਮ੍ਰਿਤਸਰ | ਗੁਰਦਾਸਪੁਰ | ਤਰਨ ਤਾਰਨ | ਪਠਾਨਕੋਟ | ਫਾਜਿਲਕਾ | ਫਾਜਿਲਕਾ ਫਿਰੋਜਪੁਰ | |
| 1 | 2 | 3 | 4 | 5 | 6 | 7 | 8 | 9 |
| 1/99-PSPB-RO(BADP)-2011/8244 dated 4-11-2011 | 3125.00 | 497.50 | 999.92 | 376.50 | 128.00 | 610.08 | 513.00 | |
| 1/99-PSPB-RO(BADP)-2011/8681 dated 2-12-2011 | 3125.00 | 497.50 | 999.92 | 376.50 | 128.00 | 610.08 | 513.00 | |
| ਕੁੱਲ : | **6250.00** | **995.00** | **1999.84** | **753.00** | **256.00** | **1220.16** | **1026.00** | |
| Amount sanctioned-2012-13 | | | | | | | | |
| 1/99-PSPB-RO(BADP)-2012/2034 dated 12-7-2012 | 2726.80 | 248.75 | 999.92 | 211.81 | 128.00 | 633.16 | 505.16 | ਜਿਲ੍ਹਾਵਾਰ ਫੰਡਾਂ ਦੀ ਵੰਡ 2726.00 ਲੱਖ ਰੁਪਏ ਦੀ ਰਾਸ਼ੀ ਸਾਲ 2012-13 ਦੌਰਾਨ ਜਾਰੀ ਨਾ ਹੋਣ ਕਾਰਨ ਸਾਲ 2012-13 ਦੌਰਾਨ ਜਾਰੀ ਕੀਤੀ ਗਈ। |

[ਮਾਲ ਮੰਤਰੀ]

## ਸਾਲ 2011-12 ਦੌਰਾਨ ਜ਼ਿਲ੍ਹਾਵਾਰ ਫੰਡਾਂ ਦੀ ਸੈਕਸ਼ਨ/ਰਲੀਜ਼ ਕੀਤੀ ਰਾਸ਼ੀ ਦਾ ਵੇਰਵਾ :

### 13ਵਾਂ ਵਿੱਤ ਕਮਿਸ਼ਨ

(ਰਾਸ਼ੀ ਲੱਖਾਂ ਵਿੱਚ)

| ਜਿਲੇ ਦਾ ਨਾਂ | ਜਾਰੀ ਕੀਤੀ ਸੈਕਸ਼ਨ | | ਜਿਲੇ ਖਜਾਨੇ ਵਿਚੋਂ ਡਰਾਅ ਕੀਤੇ ਫੰਡ | | ਐਗਜੀਕਿਊਟਿਵ ਏਜੰਸੀਆਂ ਨੂੰ ਜਾਰੀ ਕੀਤੀ ਰਾਸ਼ੀ | | ਫੰਡਾਂ ਦੀ ਵਰਤੋਂ | ਵਿਸ਼ੇਸ਼ ਕਥਨ |
|---|---|---|---|---|---|---|---|---|
| | ਮਿਤੀ | ਰਾਸ਼ੀ | ਮਿਤੀ | ਰਾਸ਼ੀ | ਮਿਤੀ | ਰਾਸ਼ੀ | | |
| ਅੰਮ੍ਰਿਤਸਰ | 14/11/11 | 497.50 | 13/12/11 | 358.20 | 15/12/11 | 360.50 | 744.55 (30/9/12) | |
| | | | 13/12/11 | 139.30 | | | | |
| | 16/12/11 | 248.75 | 31/03/12 | 248.75 | 16/12/11 | 137.00 | | |
| | | | 08/08/12 | 166.67 | - | | | |
| | 26/7/12 | 248.75 | 21/08/12 | 82.08 | 27/04/12 | 248.75 | | |
| | | | | | 31/08/12 | 180.25 | | |
| | | | | | 31/08/12 | 68.50 | | |
| | ਜੋੜ | **995.00** | | **995.00** | | **995.00** | **744.55** | |
| ਗੁਰਦਾਸਪੁਰ | 31/03/12 | 999.92 | 31/03/12 | 999.92 | 12/04/12 | 999.92 | 997.91 (30/11/12) | |
| | 12/07/12 | 999.92 | 09/08/12 | 999.92 | 21/09/12 | 999.92 | | |
| | ਜੋੜ | **1999.84** | | **1999.84** | | **1999.84** | **997.91** | |
| ਫਿਰੋਜ਼ਪੁਰ | 11/11/11 | 513.00 | 31/03/12 | 520.84 | 14/05/12 | 520.84 | 88.94 (30/9/12) | * 2011-12 ਦੌਰਾਨ 505.16 ਲੱਖ ਰੁਪਏ ਦੀ ਰਾਸ਼ੀ ਜਾਰੀ ਨਾ ਹੋਣ ਕਾਰਨ 2012-13 ਦੌਰਾਨ ਦੁਬਾਰਾ ਸੈਕਸ਼ਨ ਕੀਤੀ ਗਈ। |
| | 21/12/11 | 513.00 | 18/08/12 | 505.16 | 19/09/12 | 505.16 | | |
| | 06/05/12 | 505.16 | | | | | | |
| | ਜੋੜ | **1026.00*** | | **1026.00** | | **1026.00** | **88.94** | |
| ਤਰਨ ਤਾਰਨ | 11/11/11 | 376.50 | 13/12/11 | 376.50 | 14/12/11 | 376.50 | | |
| | 15/12/11 | 164.69 | 31/3/12 | 164.69 | 12/4/12 | 164.69 | | |
| | 20/7/12 | 211.81 | | 211.81 | 13/8/12 | 211.81 | 496.68 (30/9/12) | |
| | ਜੋੜ | **753.00** | | **753.00** | | **753.00** | **496.68** | |
| ਪਠਾਨਕੋਟ | 14/12/11 | 128.00 | 31/3/12 | 128.00 | 24/4/12 | 128.00 | 91.20 (30/9/12) | |
| | 20/7/12 | 128.00 | 23/8/12 | 128.00 | 14/9/12 | 128.00 | | |
| | ਜੋੜ | **256.00** | | **256.00** | | **256.00** | **91.20** | |
| ਫਾਜਿਲਕਾ | 4/11/11 | 587.00 | NA | 587.00 | NA | 587.00 | 377.57 (30/9/12) | |
| | 21/05/12 | 633.16 | NA | 633.16 | NA | 633.16 | | |
| | ਜੋੜ | **1220.16** | | **1220.16** | | **1220.16** | **377.57** | |
| | ਕੁੱਲ ਜੋੜ | **6250.00** | | **6250.00** | | **6250.00** | **2796.85** | |

ਅ) ਬਾਰਡਰ ਏਰੀਏ ਲੋਕਾਂ ਵਲੋ ਉਠਾਏ ਗਏ ਲਾਭ/ਫੰਡਾਂ ਦੀ ਵਰਤੋਂ ਦਾ ਉਦੇਸ਼

ਬਾਰਡਰ ਏਰੀਏ ਡਿਵੈਲਪਮੈਂਟ ਦੇ ਫੰਡ ਹੇਠ ਲਿਖੇ ਮੰਤਵਾਂ ਲਈ ਖਰਚੇ ਗਏ/ਖਰਚੇ ਜਾ ਰਹੇ ਹਨ:-

1) ਸਿੱਖਿਆ : ਕਲਾਸ-ਰੂਮਾਂ ਦੀ ਉਸਾਰੀ, ਵਰਾਂਡੇ, ਖੇਡ ਮੈਦਾਨ ਅਤੇ ਸਰਕਾਰੀ ਸਕੂਲਾਂ ਦੀਆਂ ਚਾਰ-ਦਿਵਾਰੀਆਂ।

2) ਬੁਨਿਆਦੀ ਢਾਂਚਾ : ਪਹੁੰਚ ਸੜਕਾਂ/ਲਿੰਕ ਸੜਕਾਂ/ਫਿਰਨੀਆਂ, ਸੋਲਰ ਲਾਈਟ ਸਿਸਟਮ, ਸਪੋਰਟਸ ਸਟੇਡੀਅਮ ਆਦਿ

3) ਸ਼ੋਸ਼ਲ ਸੈਕਟਰ : ਕਮਿਉਨਿਟੀ ਹਾਲ, ਆਂਗਨਵਾੜੀ ਕੇਂਦਰ ਆਦਿ

4) ਖੇਤੀਬਾੜੀ ਸੈਕਟਰ : ਪਬਲਿਕ ਡਰੇਨਜ਼ ਫੈਸਿਲਟੀ ਆਦਿ

5) ਸਿਹਤ ਸੈਕਟਰ : ਸਿਵਲ ਡਿਸਪੈਂਸਰੀਆਂ, ਪੀ.ਐਚ.ਸੀਜ਼ ਦੀ ਰਿਪੇਅਰ ਆਦਿ

6) ਵਾਟਰ ਸਪਲਾਈ ਅਤੇ ਸੈਨੀਟੇਸ਼ਨ : ਵਾਟਰ ਸਪਲਾਈ ਪਾਈਪ ਲਾਈਨਜ਼ ਵਿਛਾਉਣਾ, ਵਾਟਰ ਵਰਕਸ ਸਟੋਰੇਜ਼ ਟੈਂਕ ਅਤੇ ਵਾਟਰ ਵਰਕਸ ਪਾਈਪ ਲਾਈਨ ਆਦਿ।

---

## ਪੁਲਿਸ ਟ੍ਰੇਨਿੰਗ ਲਈ ਕੇਂਦਰੀ ਫੰਡ

**19. ਸ਼੍ਰੀ ਮੁਹੰਮਦ ਸਦੀਕ :** ਕੀ ਉੱਪ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

ੳ) ਪੁਲਿਸ ਟ੍ਰੇਨਿੰਗ ਲਈ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਸਾਲ 2011-12 ਵਿੱਚ ਕਿੰਨਾਂ ਫੰਡ ਜਾਰੀ ਕੀਤਾ:

ਅ) ਇਹ ਫੰਡ ਕਿਹੜੇ-2 ਕੰਮਾਂ ਤੇ ਕਿਹੜੀ-2 ਮਿਤੀ ਨੂੰ ਖਰਚਿਆ ਗਿਆ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀ ਮਾਨ ਜੀ,

ੳ) 13ਵੇਂ ਵਿੱਤ ਕਮਿਸ਼ਨ ਵੱਲੋਂ ਰਾਜ ਲਈ ਸਿਫਾਰਸ਼ ਕੀਤੀਆਂ ਸਪੈਸੀਫਿਕ ਗ੍ਰਾਂਟਾਂ ਅਧੀਨ ਪੰਜਾਬ ਰਾਜ ਨੂੰ ਪੁਲਿਸ ਟ੍ਰੇਨਿੰਗ ਵਾਸਤੇ ਪਹਿਲੇ ਫੇਜ਼ ਸਾਲ 2011-12 ਲਈ 50 ਕਰੋੜ ਰੁਪਏ ਦੇ ਫੰਡ ਉਪਲੱਬਧ ਕਰਾਏ ਗਏ ਸਨ। ਪੰਜਾਬ ਸਰਕਾਰ ਵੱਲੋ ਪੱਤਰ ਨੰ: 1/83/2010-1ਗ6/624, ਮਿਤੀ 29.03.2012 ਰਾਹੀਂ 24 ਕਰੋੜ ਰੁਪਏ ਰਲੀਜ਼ ਕਰਨ ਦਾ ਸੈਂਕਸ਼ਨ ਆਰਡਰ ਜਾਰੀ ਕੀਤਾ ਗਿਆ ਸੀ, ਪਰ ਵਿੱਤੀ ਸਾਲ

[ਮਾਲ ਮੰਤਰੀ]

2011-12 ਅੰਤਿਮ ਚਰਣ ਤੇ ਹੋਣ ਕਾਰਣ ਇਹ ਪੈਸਾ ਸਾਲ 2011-12 ਵਿੱਚ ਡਰਾਅ ਨਹੀਂ ਹੋ ਸਕਿਆ।

ਪੰਜਾਬ ਸਰਕਾਰ ਵੱਲੋਂ ਆਪਣੇ ਪੱਤਰ ਨੰ: 1/83/2010-1ਗ6/1119, ਮਿਤੀ 05.06.2012 ਰਾਹੀਂ ਇਹਨਾਂ ਫੰਡਾਂ ਨੂੰ ਵਿੱਤੀ ਸਾਲ 2012-13 ਵਿੱਚ ਡਰਾਅ ਕਰਾਉਣ ਲਈ 50.00 ਕਰੋੜ ਰੁਪਏ ਦੀ ਸੈਂਕਸ਼ਨ ਨੂੰ ਰੀ-ਵੈਲੀਡੇਟ ਕੀਤਾ ਗਿਆ ਅਤੇ ਇਸ ਰਾਸ਼ੀ ਵਿੱਚੋਂ 49.80 ਕਰੋੜ ਰੁਪਏ ਦੇ ਫੰਡਜ਼ ਡਰਾਅ ਕਰਾਉਣ ਲਈ ਬਿੱਲ ਮਿਤੀ 18.07.2012 ਨੂੰ ਖਜ਼ਾਨੇ ਭੇਜਿਆ ਹੋਇਆ ਸੀ, ਜਿਸ ਵਿਚੋਂ 15 ਕਰੋੜ ਰੁ: ਦੀ ਰਾਸ਼ੀ ਮਿਤੀ 12.12.12 ਨੂੰ ਖਜ਼ਾਨੇ ਵੱਲੋਂ ਪ੍ਰਾਪਤ ਹੋ ਗਈ ਹੈ, ਜੋ ਕਿ ਮੈਨੇਜਿੰਗ ਡਾਇਰੈਕਟਰ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ, ਚੰਡੀਗੜ੍ਹ ਨੂੰ ਮਿਤੀ 13.12.2012 ਨੂੰ ਭੇਜੀ ਗਈ ਹੈ। ਇਹਨਾਂ ਫੰਡਾਂ ਨੂੰ ਅਤੇ ਬਾਕੀ ਦੇ ਫੰਡ ਪ੍ਰਾਪਤ ਹੋਣ ਤੇ ਇਹਨਾਂ ਦੀ ਵਰਤੋਂ, ਪੁਲਿਸ ਦੇ ਟ੍ਰੇਨਿੰਗ ਸੈਂਟਰਾਂ ਨੂੰ ਅੱਪਗ੍ਰੇਡ ਅਤੇ ਨਵੇਂ ਟ੍ਰੇਨਿੰਗ ਸੈਂਟਰਾਂ ਦੀ ਸਥਾਪਨਾ ਕਰਨ ਵਾਸਤੇ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਦੁਆਰਾ ਪ੍ਰਵਾਨਤ ਯੋਜਨਾ ਅਨੁਸਾਰ ਖਰਚ ਕੀਤੀ ਜਾਵੇਗੀ।

ਅ) ਉਪਰੋਕਤ 'ੳ' ਵਿੱਚ ਦਰਸਾਈ ਸਥਿਤੀ ਮੁਤਾਬਿਕ 15.00 ਕਰੋੜ ਰੁ: ਦੀ ਰਾਸ਼ੀ ਖਜ਼ਾਨੇ ਵਿਚੋਂ ਮਿਤੀ 12.12.12 ਨੂੰ ਰਲੀਜ਼ ਹੋਈ ਹੈ ਅਤੇ ਮਿਤੀ 13.12.12 ਨੂੰ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਨੂੰ ਭੇਜ ਦਿੱਤੀ ਗਈ ਹੈ। ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਦੁਆਰਾ ਪੰਜਾਬ ਪੁਲਿਸ ਦੇ ਵੱਖ-ਵੱਖ ਪੁਲਿਸ ਟ੍ਰੇਨਿੰਗ ਸੈਂਟਰਾਂ ਦੀ ਅੱਪਗ੍ਰੇਡੇਸ਼ਨ ਵਾਸਤੇ ਪ੍ਰਵਾਨਤ ਯੋਜਨਾ ਮੁਤਾਬਿਕ ਇਸ ਰਾਸ਼ੀ ਨੂੰ ਖ਼ਰਚ ਕੀਤਾ ਜਾਵੇਗਾ।

---

## ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਆਉਂਦੇ ਸਕੂਲਾਂ ਦੇ ਵੇਰਵੇ

**20. ਸ਼੍ਰੀ ਰਜਨੀਸ਼ ਕੁਮਾਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਜਿਲ੍ਹਾ ਪ੍ਰੀਸ਼ਦਾਂ ਅਧੀਨ ਆਉਂਦੇ ਐਲੀਮੈਂਟਰੀ ਸਕੂਲਾਂ ਦੇ ਬਲਾਕ ਵਾਰ ਵੇਰਵੇ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸ਼੍ਰੀਮਾਨ ਜੀ, ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਆਉਂਦੇ ਐਲੀਮੈਂਟਰੀ ਸਕੂਲਾਂ ਦੇ ਬਲਾਕ ਵਾਰ ਵੇਰਵੇ ਅਨੁਲੱਗ 'ੳ' ਤੇ ਰੱਖੇ ਜਾਂਦੇ ਹਨ।

## ਅਨੁਲੱਗ-'ੳ'

### ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਆਉਂਦੇ ਐਲੀਮੈਂਟਰੀ ਸਕੂਲਾਂ ਦਾ ਵੇਰਵਾ :-

**ਜ਼ਿਲ੍ਹਾ ਅੰਮ੍ਰਿਤਸਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਅਟਾਰੀ | 15 |
| 2. | ਵੇਰਕਾ | 6 |
| 3. | ਮਜੀਠਾ | 12 |
| 4. | ਤਰਸਿੱਕਾ | 29 |
| 5. | ਜੰਡਿਆਲਾ ਗੁਰੂ | 10 |
| 6. | ਰਈਆ | 25 |
| 7. | ਅਜਨਾਲਾ | 73 |
| 8. | ਚੋਗਾਵਾਂ | 58 |
| 9. | ਹਰਸ਼ਾਛੀਨਾ | 19 |

**ਜ਼ਿਲ੍ਹਾ ਅਜੀਤਗੜ੍ਹ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਡੇਰਾਬੱਸੀ | 76 |
| 2. | ਖਰੜ | 46 |
| 3. | ਮਾਜਰੀ | 48 |

**ਜ਼ਿਲ੍ਹਾ ਬਠਿੰਡਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਬਠਿੰਡਾ | 19 |
| 2. | ਨਥਾਣਾ | 22 |
| 3. | ਸੰਗਤ | 17 |
| 4. | ਤਲਵੰਡੀ ਸਾਬੋ | 26 |
| 5. | ਰਾਮਪੁਰਾ | 11 |
| 6. | ਫੂਲ | 12 |
| 7. | ਮੌੜ | 17 |
| 8. | ਭਗਤਾ ਭਾਈ ਕਾ | 9 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

**ਜ਼ਿਲ੍ਹਾ ਬਰਨਾਲਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਬਰਨਾਲਾ | 22 |
| 2. | ਸਹਿਣਾ | 24 |
| 3. | ਮਹਿਲਕਲਾਂ | 8 |

**ਜ਼ਿਲ੍ਹਾ ਫਤਿਹਗੜ੍ਹ ਸਾਹਿਬ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਬਸੀ ਪਠਾਣਾ | 27 |
| 2. | ਸਰਹਿੰਦ | 47 |
| 3. | ਅਮਲੋਹ | 33 |
| 4. | ਖਮਾਣੋਂ | 27 |
| 5. | ਖੇੜਾ | 37 |

**ਜ਼ਿਲ੍ਹਾ ਫਿਰੋਜ਼ਪੁਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਫਿਰੋਜਪੁਰ | 52 |
| 2. | ਘੱਲਖੁਰਦ | 50 |
| 3. | ਗੁਰੂ ਹਰ ਸਹਾਏ | 76 |
| 4. | ਜ਼ੀਰਾ | 58 |
| 5. | ਮੱਖੂ | 87 |
| 6. | ਮਮਦੋਟ | 71 |

**ਜ਼ਿਲ੍ਹਾ ਫਾਜ਼ਿਲਕਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਫਾਜਿਲਕਾ | 40 |
| 2. | ਜਲਾਲਾਬਾਦ | 52 |
| 3. | ਖੂਹੀਆਂ ਸਰਵਰ | 10 |
| 4. | ਅਬੋਹਰ | 22 |

## ਜ਼ਿਲ੍ਹਾ ਫਰੀਦਕੋਟ

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਫਰੀਦਕੋਟ | 57 |
| 2. | ਕੋਟਕਪੂਰਾ | 48 |

## ਜ਼ਿਲ੍ਹਾ ਗੁਰਦਾਸਪੁਰ

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਗੁਰਦਾਸਪੁਰ | 16 |
| 2. | ਕਲਾਨੌਰ | 53 |
| 3. | ਧਾਰੀਵਾਲ | 32 |
| 4. | ਕਾਹਨੂੰਵਾਨ | 44 |
| 5. | ਦੋਰਾਂਗਲਾ | 23 |
| 6. | ਬਟਾਲਾ | 48 |
| 7. | ਫਤਿਹਗੜ੍ਹ ਚੂੜੀਆਂ | 52 |
| 8. | ਡੇਰਾ ਬਾਬਾ ਨਾਨਕ | 80 |
| 9. | ਸ਼੍ਰੀ ਹਰਗੋਬਿੰਦਪੁਰ | 44 |
| 10. | ਕਾਦੀਆਂ | 27 |
| 11. | ਦੀਨਾਨਗਰ | 31 |

## ਜ਼ਿਲ੍ਹਾ ਹੁਸ਼ਿਆਰਪੁਰ

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਮੁਕੇਰੀਆਂ | 63 |
| 2. | ਤਲਵਾੜਾ | 63 |
| 3. | ਟਾਂਡਾ | 35 |
| 4. | ਦਸੂਹਾ | 60 |
| 5. | ਹੁਸ਼ਿਆਰਪੁਰ-1 | 47 |
| 6. | ਹੁਸ਼ਿਆਰਪੁਰ-2 | 34 |
| 7. | ਭੂੰਗਾ | 66 |
| 8. | ਗੜ੍ਹਸ਼ੰਕਰ | 81 |
| 9. | ਮਾਹਿਲਪੁਰ | 61 |
| 10. | ਹਾਜੀਪੁਰ | 55 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

**ਜ਼ਿਲ੍ਹਾ ਜਲੰਧਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਆਦਮਪੁਰ | 15 |
| 2. | ਭੋਗਪੁਰ | 35 |
| 3. | ਜਲੰਧਰ ਪੱਛਮੀ | 21 |
| 4. | ਜਲੰਧਰ ਪੂਰਬੀ | 35 |
| 5. | ਨਕੋਦਰ | 47 |
| 6. | ਸ਼ਾਹਕੋਟ | 43 |
| 7. | ਫਿਲੌਰ | 32 |
| 8. | ਨੂਰਮਹਿਲ | 41 |
| 9. | ਰੁੜਕਾਂ ਕਲਾਂ | 22 |
| 10. | ਲੋਹੀਆਂ | 71 |
| 11. | ਮਹਿਤਪੁਰ | |

**ਜ਼ਿਲ੍ਹਾ ਕਪੂਰਥਲਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਨਡਾਲਾ | 39 |
| 2. | ਕਪੂਰਥਲਾ | 43 |
| 3. | ਸੁਲਤਾਨਪੁਰ ਲੋਧੀ | 64 |
| 4. | ਢਿਲਵਾਂ | 34 |
| 5. | ਫਗਵਾੜਾ | 44 |

**ਜ਼ਿਲ੍ਹਾ ਲੁਧਿਆਣਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਜਗਰਾਓਂ | 18 |
| 2. | ਸਿਧਵਾਂ ਬੇਟ | 38 |
| 3. | ਸੁਧਾਰ | 6 |
| 4. | ਲੁਧਿਆਣਾ-1 | 8 |
| 5. | ਲੁਧਿਆਣਾ-2 | 93 |
| 6. | ਡੇਹਲੋਂ | 28 |

| | | |
|---|---|---|
| 7. | ਪੱਖੋਵਾਲ | 7 |
| 8. | ਮਾਛੀਵਾੜਾ | 80 |
| 9. | ਸਮਰਾਲਾ | 35 |
| 10. | ਦੋਰਾਹਾ | 35 |
| 11. | ਖੰਨਾ | 37 |
| 12. | ਰਾਏਕੋਟ | 9 |

**ਜ਼ਿਲ੍ਹਾ ਮਾਨਸਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਬੁਢਲਾਡਾ | 46 |
| 2. | ਮਾਨਸਾ | 12 |
| 3. | ਝੁਨੀਰ | 25 |
| 4. | ਭਿੱਖੀ | 13 |
| 5. | ਸਰਦੂਲਗੜ੍ਹ | 27 |

**ਜ਼ਿਲ੍ਹਾ ਮੋਗਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਮੋਗਾ-1 | 13 |
| 2. | ਮੋਗਾ-2 | 10 |
| 3. | ਨਿਹਾਲ ਸਿੰਘ ਵਾਲਾ | 8 |
| 4. | ਕੋਟ ਈਸੇ ਖਾਂ | 76 |
| 5. | ਬਾਘਾ ਪੁਰਾਣਾ | 19 |

**ਜ਼ਿਲ੍ਹਾ ਮੁਕਤਸਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਮੁਕਤਸਰ | 29 |
| 2. | ਗਿਦੜਬਾਹਾ | 20 |
| 3. | ਲੰਬੀ | 31 |
| 4. | ਮਲੋਟ | 20 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

**ਜ਼ਿਲ੍ਹਾ ਨਵਾਂਸ਼ਹਿਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਨਵਾਂਸ਼ਹਿਰ | 29 |
| 2. | ਔੜ | 34 |
| 3. | ਸੜੋਆ | 32 |
| 4. | ਬਲਾਚੌਰ | 60 |
| 5. | ਬੰਗਾ | 38 |

**ਜ਼ਿਲ੍ਹਾ ਪਟਿਆਲਾ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਪਟਿਆਲਾ | 32 |
| 2. | ਭੁਨਰਹੇੜੀ | 101 |
| 3. | ਨਾਭਾ | 76 |
| 4. | ਰਾਜਪੁਰਾ | 58 |
| 5. | ਘਨੌਰ | 58 |
| 6. | ਸਮਾਣਾ | 49 |
| 7. | ਪਾਤੜਾਂ | 61 |
| 8. | ਸਨੌਰ | 44 |

**ਜ਼ਿਲ੍ਹਾ ਪਠਾਨਕੋਟ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਪਠਾਨਕੋਟ | 51 |
| 2. | ਧਾਰਕਲਾਂ | 45 |
| 3. | ਸੁਜਾਨਪੁਰ | 25 |
| 4. | ਬਮਿਆਲ | 12 |
| 5. | ਨਰੋਟ ਜੈਮਲ ਸਿੰਘ | 36 |
| 6. | ਘਰੋਟਾ | |

**ਜ਼ਿਲ੍ਹਾ ਰੂਪਨਗਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਰੂਪਨਗਰ | 84 |
| 2. | ਮੋਰਿੰਡਾ | 21 |
| 3. | ਨੂਰਪੁਰ ਬੇਦੀ | 62 |
| 4. | ਆਨੰਦਪੁਰ ਸਾਹਿਬ | 68 |
| 5. | ਚਮਕੌਰ ਸਾਹਿਬ | 63 |

**ਜ਼ਿਲ੍ਹਾ ਸੰਗਰੂਰ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਸੰਗਰੂਰ | 15 |
| 2. | ਮਲੇਰਕੋਟਲਾ-1 | 50 |
| 3. | ਮਲੇਰਕੋਟਲਾ-2 | 44 |
| 4. | ਲਹਿਰਾਗਾਗਾ | 22 |
| 5. | ਧੂਰੀ | 14 |
| 6. | ਅੰਨਦਾਨਾ ਐਟ ਮੂਨਕ | 22 |
| 7. | ਸੁਨਾਮ | 19 |
| 8: | ਭਵਾਨੀਗੜ੍ਹ | 52 |
| 9. | ਸ਼ੇਰਪੁਰ | 15 |
| 10. | ਦਿੜ੍ਹਬਾ | 25 |

**ਜ਼ਿਲ੍ਹਾ ਤਰਨਤਾਰਨ**

| ਲੜੀ ਨੰ: | ਬਲਾਕ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਤਰਨਤਾਰਨ | 29 |
| 2. | ਨੌਸ਼ਿਹਰਾ ਪੰਨੂਆਂ | 21 |
| 3. | ਚੋਹਲਾ ਸਾਹਿਬ | 30 |
| 4. | ਖਡੂਰ ਸਾਹਿਬ | 22 |
| 5. | ਗੰਡੀਵਿੰਡ | 18 |
| 6. | ਪੱਟੀ | 35 |
| 7. | ਭਿੱਖੀਵਿੰਡ | 46 |
| 8. | ਵਲਟੋਹਾ | 31 |

## ਈ.ਟੀ.ਟੀ. ਅਧਿਆਪਕਾਂ ਲਈ 4-9-14 ਤੱਰਕੀ ਸਕੀਮ

**21. ਸ਼੍ਰੀ ਰਜਨੀਸ਼ ਕੁਮਾਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਐਲੀਮੈਂਟਰੀ ਸਕੂਲਾਂ ਵਿੱਚ 2006 ਤੋਂ ਕੰਮ ਕਰ ਰਹੇ ਈ.ਟੀ.ਟੀ. ਅਧਿਆਪਕਾਂ ਲਈ 4-9-14 ਦੀ ਤੱਰਕੀ ਸਕੀਮ ਲਾਗੂ ਹੁੰਦੀ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਸ਼੍ਰੀ ਮਾਨ ਜੀ, ਹਾਂ ਜੀ।

---

## ਮਨਰੇਗਾ ਅਧੀਨ ਪ੍ਰਾਪਤ ਫੰਡ

**22. ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਾਲ 2007-08, 2008-09, 2009-10, 2010-11 ਅਤੇ 2011-12 ਦੌਰਾਨ ਮਨਰੇਗਾ ਸਕੀਮ ਤਹਿਤ ਕੇਂਦਰ ਸਰਕਾਰ ਵਲੋਂ ਪੰਜਾਬ ਸਰਕਾਰ ਨੂੰ ਕਿੰਨੀ ਰਕਮ ਦੇ ਫੰਡ ਪ੍ਰਾਪਤ ਹੋਏ ਅਤੇ ਇਨ੍ਹਾਂ ਫੰਡਾਂ ਨਾਲ ਗਏ ਕੰਮਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਮਨਰੇਗਾ ਮਕੀਮ ਤਹਿਤ ਕੇਂਦਰ ਸਰਕਾਰ ਵਲੋਂ ਪੰਜਾਬ ਸਰਕਾਰ ਨੂੰ ਵਿੱਤੀ ਵਰ੍ਹੇ 2007-08 ਦੌਰਾਨ 2630.32 ਲੱਖ ਰੁਪਏ (ਛੱਬੀ ਕਰੋੜ ਤੀਹ ਲੱਖ ਬੱਤੀ ਹਜਾਰ), 2008-09 ਦੌਰਾਨ 6281.61 ਲੱਖ ਰੁਪਏ (ਬਾਹਠ ਕਰੌੜ ਇਕਾਸੀ ਲੱਖ ਇਕਾਹਠ ਹਜਾਰ), 2009-10 ਦੌਰਾਨ 14448.79 ਲੱਖ ਰੁਪਏ (ਇਕ ਸੋ ਚੁਤਾਲੀ ਕਰੋੜ ਅੜਤਾਲੀ ਲੱਖ ਉਨਾਸੀ ਹਜ਼ਾਰ), 2010-11 ਦੌਰਾਨ 13089.96 ਲੱਖ ਰੁਪਏ (ਇਕ ਸੋ ਤੀਹ ਕਰੋੜ ਉਨ੍ਹਾਨਵੇਂ ਲੱਖ ਛਿਆਨਵੇਂ ਹਜ਼ਾਰ) ਅਤੇ 2011-12 ਦੌਰਾਨ 11429.36 ਲੱਖ ਰੁਪਏ (ਇਕ ਸੌ ਚੌਦਾਂ ਕਰੋੜ ਉਨੱਤੀ ਲੱਖ ਛੱਤੀ ਹਜ਼ਾਰ) ਦੇ ਫੰਡ ਪ੍ਰਾਪਤ ਹੋਏ ਅਤੇ ਇਨ੍ਹਾਂ ਫੰਡਾਂ ਨਾਲ ਕੀਤੇ ਗਏ ਕੰਮਾਂ ਦੇ ਜ਼ਿਲ੍ਹਾਵਾਰ ਵੇਰਵੇ ਅਨੁਲੱਗ 'ੳ' ਤੇ ਰੱਖੇ ਗਏ ਹਨ।

ਅਨੁਲੱਗ ੳ

ਰੁਪਏ ਲੱਖਾਂ ਵਿਚ

ਮਗਨਰੇਗਾ ਸਕੀਮ ਤਹਿਤ ਸਾਲ 2007-08 ਦੌਰਾਨ ਕੀਤੇ ਗਏ ਕੰਮਾਂ ਦਾ ਵੇਰਵਾ

| ਲੜੀ ਨੰ. | ਜ਼ਿਲ੍ਹੇ ਦਾ ਨਾਂ | ਪਾਣੀ ਜਮ੍ਹਾ ਕਰਨਾ ਅਤੇ ਖੇਤੀ ਲਈ ਵਰਤੋਂ ਦੇ ਕੰਮ | | ਸੋਕੇ ਸਬੰਧੀ ਕੰਮ | | ਪਰੰਪਰਾਗਤ ਪਾਣੀ ਦੇ ਸਰੋਤਾਂ ਨੂੰ ਨਵਿਆਉਣਾ | | ਜ਼ਮੀਨ ਦਾ ਵਿਕਾਸ | | ਹੜ੍ਹਾਂ/ਸੇਮ ਦੀ ਰੋਕਥਾਮ ਅਤੇ ਰੱਖਰਖਾਉ ਦੇ ਕੰਮ | | ਦਿਹਾਤੀ ਲਿੰਕ ਸੜਕਾਂ ਨੂੰ ਬਣਾਉਣਾ | |
|---|---|---|---|---|---|---|---|---|---|---|---|---|---|
| | | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ |
| 1 | ਅੰਮ੍ਰਿਤਸਰ | 0 | 0 | 0 | 0 | 628 | 1070.49 | 0 | 0 | 0 | 0 | 0 | 0 |
| 2 | ਹੁਸ਼ਿਆਰਪੁਰ | 33 | 68.04 | 208 | 80.26 | 70 | 40.2 | 191 | 139.26 | 71 | 327.58 | 772 | 1007.86 |
| 3 | ਜਲੰਧਰ | 0 | 0 | 0 | 0 | 142 | 81.11 | 2 | 2.42 | 0 | 0 | 3 | 12.04 |
| 4 | ਐਸ.ਬੀ.ਐਸ. ਨਗਰ | 0 | 0 | 33 | 1.58 | 84 | 90.03 | 2 | 2.14 | 3 | 49.68 | 0 | 0 |
| | ਕੁੱਲ ਜੋੜ | 33 | 68.04 | 241 | 81.84 | 924 | 1281.83 | 195 | 143.82 | 74 | 377.26 | 775 | 1019.9 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

ਅਨੁਲੱਗ ੳ

ਰੁਪਏ ਲੱਖਾਂ ਵਿੱਚ

ਮਗਨਰੇਗਾ ਸਕੀਮ ਤਹਿਤ ਸਾਲ 2008-09 ਦੌਰਾਨ ਕੀਤੇ ਗਏ ਕੰਮਾਂ ਦਾ ਵੇਰਵਾ

| ਲੜੀ ਨੰ: | ਜਿਲ੍ਹੇ ਦਾ ਨਾਂ | ਪਾਣੀ ਜਮ੍ਹਾਂ ਕਰਨਾ ਅਤੇ ਖੇਤੀ ਲਈ ਵਰਤੋਂ ਦੇ ਕੰਮ | | ਸੋਕੇ ਸਬੰਧੀ ਕੰਮ | | ਸਿੰਚਾਈ ਲਈ ਮਾਈਕਰੋ ਅਤੇ ਛੋਟੇ ਸਿੰਚਾਈ ਸਾਧਨਾਂ ਸਬੰਧੀ | | ਲਾਭਪਾਤਰੀਆਂ ਲਈ ਸਿੰਚਾਈ ਸਹੂਲਤਾਂ | | ਪਰੰਪਰਾਗਤ ਪਾਣੀ ਦੇ ਸਰੋਤਾਂ ਨੂੰ ਨਵਿਆਉਣਾ | | ਜਮੀਨ ਦਾ ਵਿਕਾਸ | | ਹੜ੍ਹਾਂ/ਸੇਮ ਦੀ ਰੋਕਥਾਮ ਅਤੇ ਰੱਖਰਖਾਉ ਦੇ ਕੰਮ | | ਦਿਹਾਤੀ ਲਿੰਕ ਸੜਕਾਂ ਨੂੰ ਬਣਾਉਣਾ | | ਰਾਜੀਵ ਗਾਂਧੀ ਸੇਵਾ ਕੇਂਦਰ | | ਹੋਰ ਕੋਈ ਕੰਮ | |
|---|---|---|---|---|---|---|---|---|---|---|---|---|---|---|---|---|---|---|---|---|---|
| | | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ | ਕੰਮਾਂ ਦੀ ਗਿਣਤੀ | ਖਰਚਾ |
| 1 | ਅੰਮ੍ਰਿਤਸਰ | 0 | 0 | 0 | 0 | 0 | 0 | 0 | 0 | 656 | 971.75 | 27 | 69.49 | 0 | 0 | 7 | 13.1 | 0 | 0 | 0 | 0 |
| 2 | ਹੁਸ਼ਿਆਰਪੁਰ | 44 | 109.42 | 130 | 129.61 | 0 | 0 | 0 | 0 | 53 | 120.22 | 170 | 236.52 | 59 | 392.45 | 628 | 1033.62 | 0 | 0 | 0 | 0 |
| 3 | ਜਲੰਧਰ | 0 | 0 | 0 | 0 | 0 | 0 | 0 | 0 | 138 | 102.28 | 249 | 121.72 | 0 | 0 | 24 | 51.77 | 0 | 0 | 0 | 0 |
| 4 | ਐਸ.ਬੀ.ਐਸ. ਨਗਰ | 0 | 0 | 165 | 22.67 | 0 | 0 | 0 | 0 | 130 | 150.09 | 5 | 7.35 | 5 | 37 | 1 | 1.36 | 0 | 0 | 0 | 0 |
| 5 | ਬਰਨਾਲਾ | 0 | 0 | 0 | 0 | 0 | 0 | 0 | 0 | 74 | 92.34 | 20 | 7.47 | 0 | 0 | 0 | 0 | 0 | 0 | 0 | 0 |
| 6 | ਬਠਿੰਡਾ | 84 | 37.97 | 0 | 0 | 0 | 0 | 0 | 0 | 647 | 323.67 | 0 | 0 | 69 | 29.25 | 12 | 3.08 | 0 | 0 | 0 | 0 |
| 7 | ਫਰੀਦਕੋਟ | 8 | 11.41 | 0 | 0 | 16 | 14.15 | 0 | 0 | 8 | 10.13 | 0 | 0 | 0 | 0 | 0 | 0 | 0 | 0 | 0 | 0 |
| 8 | ਫਤਿਹਗੜ੍ਹ ਸਾਹਿਬ | 0 | 0 | 0 | 0 | 0 | 0 | 0 | 0 | 77 | 134.28 | 0 | 0 | 0 | 0 | 1 | 1 | 0 | 0 | 0 | 0 |
| 9 | ਫਿਰੋਜਪੁਰ | 31 | 16.5 | 17 | 10.17 | 4 | 2 | 0 | 0 | 101 | 80.49 | 12 | 8.1 | 2 | 1:43 | 16 | 13.81 | 0 | 0 | 0 | 0 |
| 10 | ਗੁਰਦਾਸਪੁਰ | 165 | 193.87 | 0 | 0 | 1 | 1 | 0 | 0 | 59 | 54.44 | 0 | 0 | 0 | 0 | 106 | 108.56 | 0 | 0 | 15 | 16.46 |
| 11 | ਕਪੂਰਥਲਾ | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 | 0 |
| 12 | ਲੁਧਿਆਣਾ | 0 | 0 | 8 | 1.7 | 0 | 0 | 0 | 0 | 55 | 45.48 | 7 | 6.66 | 0 | 0 | 3 | 3.11 | 0 | 0 | 0 | 0 |
| 13 | ਮਾਨਸਾ | 6 | 22.38 | 9 | 28.2 | 20 | 24 | 0 | 0 | 18 | 46.99 | 12 | 37.01 | 1 | 7 | 12 | 31 | 0 | 0 | 0 | 0 |
| 14 | ਮੋਗਾ | 0 | 0 | 0 | 0 | 0 | 0 | 0 | 0 | 24 | 89.15 | 2 | 4.56 | 0 | 0 | 0 | 0 | 0 | 0 | 0 | 0 |
| 15 | ਮੁਕਤਸਰ | 1 | 0.21 | 0 | 0 | 0 | 0 | 0 | 0 | 244 | 93.4184 | 4 | 4.9 | 16 | 9.74 | 2 | 1.47 | 0 | 0 | 0 | 0 |
| 16 | ਪਟਿਆਲਾ | 0 | 0 | 0 | 0 | 0 | 0 | 0 | 0 | 143 | 203.6815 | 39 | 17.18695 | 2 | 6.9 | 16 | 3.45605 | 0 | 0 | 0 | 0 |
| 17 | ਰੂਪਨਗਰ | 0 | 0 | 5 | 6.7 | 0 | 0 | 0 | 0 | 36 | 22.65 | 2 | 1.2 | 6 | 10.1 | 28 | 21.6 | 0 | 0 | 4 | 4 |
| 18 | ਸੰਗਰੂਰ | 0 | 0 | 0 | 0 | 13 | 9.02 | 0 | 0 | 138 | 55.08 | 15 | 3.32 | 0 | 0 | 20 | 5.85 | 0 | 0 | 0 | 0 |
| 19 | ਐਸ.ਏ.ਐਸ ਨਗਰ | 0 | 0 | 0 | 0 | 0 | 0 | 0 | 0 | 42 | 102.91 | 0 | 0 | 0 | 0 | 35 | 105.73 | 0 | 0 | 0 | 0 |
| 20 | ਤਰਨਤਾਰਨ | 0 | 0 | 0 | 0 | 0 | 0 | 0 | 0 | 31 | 86.76 | 19 | 6 | 0 | 0 | 1 | 0.8 | 0 | 0 | 0 | 0 |
| | ਕੁੱਲ ਜੋੜ | 339 | 391.76 | 334 | 199 | 54 | 50.17 | 0 | 0 | 2674 | 2785.81 | 583 | 531.487 | 160 | 493.87 | 912 | 1399.316 | 0 | 0 | 19 | 20.46 |

[ਮੁੱਖ ਮੰਤਰੀ]

213 (2) (ੳ) ਅਧੀਨ ਲੋੜੀਂਦਾ ਹੈ।

2. 13 ਵੇਂ ਕੇਂਦਰੀ ਵਿੱਤ ਕਮਿਸ਼ਨ ਦੀ ਸਿਫਾਰਸ਼ਾਂ ਵਜੋਂ ਸਾਲ 2012-13 ਲਈ ਸਥਾਨਕ ਸਰਕਾਰ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਅਨੁਪੂਰਕ ਬਜਟ (ਪਲਾਨ ਅਤੇ ਨਾਨ-ਪਲਾਨ ਸਕੀਮਾਂ)

---

## MOTION UNDER RULE 16

**ਮਾਨਯੋਗ ਸਪੀਕਰ :** ਨਿਯਮ 16 ਅਧੀਨ ਪ੍ਰਸਤਾਵ । ਮਿੱਤਲ ਸਾਹਿਬ।

**ਸੰਸਦੀ ਮਾਮਲੇ, ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

***ਪ੍ਰਸਤਾਵ ਪ੍ਰਵਾਨ ਹੋਇਆ।***

---

## PRESENTATION OF THE REPORT OF THE GENERAL PURPOSES COMMITTEE

**ਮਾਨਯੋਗ ਸਪੀਕਰ :** ਮੈਂ ਸਾਲ 2012-13 ਲਈ ਆਮ ਮੰਤਵਾਂ ਸਬੰਧੀ ਕਮੇਟੀ ਦੀ ਪੈਨਸ਼ਨ/ਪਰਵਾਰਿਕ ਪੈਨਸ਼ਨ ਲੈਣ ਵਾਲੇ ਸਾਬਕਾ ਵਿਧਾਇਕਾਂ ਦੀ ਪੈਨਸ਼ਨ-ਪਰਵਾਰਿਕ ਪੈਨਸ਼ਨ ਵਿੱਚ ਇਕਸਾਰਤਾ ਲਿਆਉਣ ਸਬੰਧੀ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

## LEGISLATIVE BUSINESS

### 1. The Punjab Compulsory Registration of Marriages Bill, 2008

**ਮਾਨਯੋਗ ਸਪੀਕਰ :** ਵਿਧਾਨਕ ਕੰਮ-ਕਾਰ। ਮੰਤਰੀ ਜੀ ਬਿੱਲ ਪੇਸ਼ ਕਰਨ।

**ਟ੍ਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੋਂ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008 ਜੋ 12 ਮਾਰਚ, 2008 ਨੂੰ 13 ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚੌਥੇ ਸਮਾਗਮ, 2008 ਦੇ ਦੌਰਾਨ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ, ਉਸ ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008 ਜੋ 12 ਮਾਰਚ, 2008 ਨੂੰ 13 ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚੌਥੇ ਸਮਾਗਮ, 2008 ਦੇ ਦੌਰਾਨ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸਦੀ ਮਨਜ਼ੂਰੀ ਦੀ ਉਡੀਕ ਹੈ ਉਸ ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008 ਜੋ 12 ਮਾਰਚ, 2008 ਨੂੰ 13 ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚੌਥੇ ਸਮਾਗਮ, 2008 ਦੇ ਦੌਰਾਨ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ, ਉਸ ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

### 2. The Punjab Prevention of Human Smuggling bill, 2010

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ

[ਉਪ ਮੁੱਖ ਮੰਤਰੀ]

ਪ੍ਰਸਤਾਵ ਕਰਦਾ ਹਾਂ- ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਜੋ 1 ਅਕਤੂਬਰ, 2010 ਨੂੰ 13 ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 10ਵੇਂ ਸਮਾਗਮ, 2010 ਦੇ ਦੌਰਾਨ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ ਉਸ ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਜੋ 1 ਅਕਤੂਬਰ, 2010 ਨੂੰ 13 ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 10 ਵੇਂ ਸਮਾਗਮ, 2010 ਦੇ ਦੌਰਾਨ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ ਉਸ ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2010 ਜੋ 1 ਅਕਤੂਬਰ, 2010 ਨੂੰ 13 ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 10 ਵੇਂ ਸਮਾਗਮ, 2010 ਦੇ ਦੌਰਾਨ ਪੇਸ਼ ਅਤੇ ਪਾਸ ਕੀਤਾ ਗਿਆ ਸੀ ਅਤੇ ਇਸ ਦੀ ਮਨਜ਼ੂਰੀ ਦੀ ਉਡੀਕ ਹੈ ਉਸ ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

## 3. The Punjab Safety Measures For Prevention And Control Of Fire Bill, 2012

***(Replacing Ordinance)***

**ਮਾਨਯੋਗ ਸਪੀਕਰ :** ਸਥਾਨਕ ਸਰਕਾਰ ਮੰਤਰੀ ਬਿੱਲ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) :** ਸ਼੍ਰੀਮਾਨ ਜੀ, ਮੈਂ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰੱਖਿਆ ਉਪਾਅ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰਖਿਆ ਉਪਾਅ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰੱਖਿਆ ਉਪਾਅ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਕੀ ਕਿਸੇ ਮੈਂਬਰ ਨੇ ਬੋਲਣਾ ਹੈ?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਰ, ਮੈਂ ਧੰਨਵਾਦੀ ਹਾਂ ਕਿ ਜਨਾਬ ਨੇ ਮੈਨੂੰ ਇਸ ਮਹੱਤਵਪੂਰਣ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਪੰਜਾਬ ਵਿੱਚ ਜਾਂ ਸਾਰੇ ਦੇਸ਼ ਵਿੱਚ ਬਹੁਤ ਸਾਰੀਆਂ ਇਮਾਰਤਾਂ ਇਸ ਤਰ੍ਹਾਂ ਦੀਆਂ ਵੱਡੀਆਂ ਅਤੇ ਉਚੀਆਂ ਬਣ ਰਹੀਆਂ ਹਨ, ਜਿਨ੍ਹਾਂ ਵਿੱਚ ਅੱਗ ਨੂੰ ਬੁਝਾਉਣ ਦਾ ਕੋਈ ਬਹੁਤ ਵਧੀਆ ਇੰਤਜ਼ਾਮ ਨਹੀਂ ਹੁੰਦਾ। ਇਸ ਲਈ ਮਾਨਯੋਗ ਮੰਤਰੀ ਜੀ ਨੇ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇੱਕ ਐਕਟ ਰਾਹੀਂ ਐਸਾ ਪ੍ਰਾਵਧਾਨ ਕੀਤਾ ਜਾਵੇ ਤਾਂ ਕਿ ਇਸ ਤਰ੍ਹਾਂ ਦੀ ਕੋਈ ਘਟਨਾ ਨਾ ਹੋ ਸਕੇ। ਇਸ ਲਈ ਫਾਇਰ ਸੇਫਟੀ ਵਾਸਤੇ ਕਾਨੂੰਨ ਅੱਜ ਵਿਧਾਨ ਸਭਾ ਵਿੱਚ ਪੇਸ਼ ਕੀਤਾ ਗਿਆ ਹੈ। ਇਹ ਕਾਨੂੰਨ ਦਿੱਲੀ ਦੇ ਅੱਗ ਰੋਕ ਅਤੇ ਸੁਰੱਖਿਆ ਕਾਨੂੰਨ, 1986 ਅਤੇ ਚੰਡੀਗੜ੍ਹ ਦੇ ਅੱਗ ਰੋਕ ਅਤੇ ਸੁਰੱਖਿਆ ਕਾਨੂੰਨ 1991 ਦੇ ਆਧਾਰ ਤੇ ਬਣਾਇਆ ਗਿਆ ਹੈ। ਇਹ ਨੈਸ਼ਨਲ ਬਿਲਡਿੰਗ ਕੋਡ ਨੂੰ ਧਿਆਨ ਵਿੱਚ ਰੱਖ ਕੇ ਅਤੇ ਆਈ.ਐਸ.ਆਈ. ਸਪੈਸੀਫਿਕੇਸ਼ਨਜ਼ ਨੂੰ ਧਿਆਨ ਵਿੱਚ ਰੱਖ ਕੇ ਬਣਾਇਆ ਗਿਆ ਹੈ। ਇਹ ਕਾਨੂੰਨ ਬਣਾਉਣ ਲੱਗਿਆਂ ਗੌਰਮਿੰਟ ਆਫ ਇੰਡੀਆ ਦੇ ਡਾਇਰੈਕਟਰ ਜਨਰਲ, ਸਿਵਲ ਡਿਫੈਂਸ ਕੋਲੋਂ ਵੈੱਟ ਕਰਵਾਇਆ ਗਿਆ ਹੈ ਅਤੇ ਗ੍ਰਹਿ ਮੰਤਰਾਲਿਆਂ ਤੋਂ ਵੀ ਵੈੱਟ ਕਰਵਾ ਕੇ ਬਣਾਇਆ ਗਿਆ ਹੈ। ਇਸ ਦਾ ਮੰਤਵ ਹੈ ਕਿ ਜਦੋਂ ਕਿਤੇ ਫਾਇਰ ਹੋਵੇ, ਇਸ ਦੇ ਵਾਸਤੇ ਕਾਨੂੰਨ ਵਿੱਚ ਇਹ ਪ੍ਰਾਵਧਾਨ ਕੀਤਾ ਗਿਆ ਹੈ ਕਿ ਕੋਈ ਵੀ ਅਧਿਕਾਰੀ ਬਿਲਡਿੰਗ ਨੂੰ ਇਨਸਪੈਕਟ ਕਰ ਸਕਦਾ ਹੈ। ਇਨਸਪੈਕਟ ਕਰਕੇ ਉਸ ਨੂੰ ਗਾਈਡ ਲਾਈਨਜ਼ ਦੇ ਸਕਦਾ ਹੈ। ਜੇਕਰ ਫਿਰ ਵੀ ਕੋਈ ਉਸ ਦੀ ਉਲੰਘਣਾ ਕਰੇ ਤਾਂ ਉਹ ਬਿਲਡਿੰਗ ਸੀਲ ਹੋ ਸਕਦੀ ਹੈ। ਜੇ ਫਿਰ ਵੀ ਉਲੰਘਣਾ ਕਰੇ ਤਾਂ ਫਿਰ ਜੁਰਮਾਨੇ ਅਤੇ ਸਜ਼ਾ ਦਾ ਪ੍ਰਾਵਧਾਨ ਕੀਤਾ ਗਿਆ ਹੈ। ਸਰ, ਇਹ ਬਹੁਤ ਵਧੀਆ ਐਕਟ ਹੈ, ਜਿਸ ਨਾਲ ਆਉਣ ਵਾਲੇ ਸਮੇਂ ਵਿੱਚ ਜਿਹੜੀਆਂ ਬਹੁ ਮੰਜ਼ਲੀ ਬਿਲਡਿੰਗਾਂ ਬਣ ਰਹੀਆਂ ਹਨ, ਉਨ੍ਹਾਂ ਵਿੱਚ ਅੱਗ ਬੁਝਾਉਣ ਵਾਲੇ ਪ੍ਰਬੰਧ ਠੀਕ ਤਰ੍ਹਾਂ ਹੋ ਸਕਣ। ਮੇਰੀ ਬੇਨਤੀ ਹੈ ਕਿ ਇਹ ਬਿਲ ਪਾਸ ਕੀਤਾ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰੱਖਿਆ ਉਪਾਅ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ 1 ਦੀ ਸਬ ਕਲਾਜ਼ (2) ਅਤੇ (3) ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 16**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 16 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 16 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ।

ਕਿ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰੱਖਿਆ ਉਪਾਅ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰੱਖਿਆ ਉਪਾਅ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਅੱਗ ਨੂੰ ਰੋਕਣ ਅਤੇ ਕੰਟਰੋਲ ਕਰਨ ਲਈ ਸੁਰੱਖਿਆ ਉਪਾਅ ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

## 4. The Punjab Value Added Tax (Amendment) Bill, 2012 (*Replacing Ordinance*)

**ਉੱਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :–** ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :-** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 5. The Punjab State Board Of Technical Education And Industrial Training (Amendment) Bill, 2012

***(Replacing Ordinance)***

**ਮਾਨਯੋਗ ਸਪੀਕਰ :** ਹਾਂ ਜੀ, ਸ਼੍ਰੀ ਅਨਿਲ ਜੋਸ਼ੀ ਜੀ ਅਗਲਾ ਬਿਲ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਪੇਸ਼ ਕਰਨਗੇ।.

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਅਨਿਲ ਜੋਸ਼ੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ:

ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2012 ਤੇ ਤੁਰੰਤ ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

## 6. The DAV University Bill, 2012

*(Replacing Ordinance)*

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ ):** ਸ਼੍ਰੀਮਾਨ ਜੀ, ਮੈਂ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਹੋਵੇ?

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼):** ਮਾਨਯੋਗ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਹੁਤ ਮਹੱਤਵਪੂਰਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਦੋ ਬਿਲ ਯੂਨੀਵਰਸਿਟੀਆਂ ਸਬੰਧੀ ਆ ਰਹੇ ਹਨ। ਇੱਕ ਡੀ.ਏ.ਵੀ. ਯੂਨੀਵਰਸਿਟੀ ਦਾ ਅਤੇ ਦੂਜਾ ਦੇਸ਼ ਭਗਤ ਯੂਨੀਵਰਸਿਟੀ ਦਾ ਜਿਹੜਾ ਬਾਅਦ ਵਿੱਚ ਮੰਤਰੀ ਜੀ ਨੇ ਪੇਸ਼ ਕਰਨਾ ਹੈ। ਪ੍ਰਾਈਵੇਟ ਸੰਸਥਾਵਾਂ ਦਾ, ਪ੍ਰਾਈਵੇਟ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਅਦਾਰਿਆਂ ਦਾ ਵਿਦਿਆ ਦੇ ਖੇਤਰ ਵਿੱਚ ਬਹੁਤ ਵੱਡਾ ਯੋਗਦਾਨ ਹੈ। ਸਾਰੀ ਦੁਨੀਆਂ ਵਿੱਚ ਪ੍ਰਾਈਵੇਟ ਅਦਾਰੇ ਅਤੇ ਯੂਨੀਵਰਸਿਟੀਆਂ ਬਹੁਤ ਵਧੀਆ ਢੰਗ ਨਾਲ ਚੱਲ ਰਹੀਆਂ ਹਨ। ਯੂਨਾਈਟੇਡ ਸਟੇਟਸ ਵਿੱਚ ਟੋਟਲ 1378 ਕਾਲਜ ਅਤੇ ਯੂਨੀਵਰਸਿਟੀਆਂ ਹਨ, ਜਿਸ ਵਿਚੋਂ 1129 ਪ੍ਰਾਈਵੇਟ ਖੇਤਰ ਵਿੱਚ ਹਨ। ਇਹ ਬਹੁਤ ਮਹੱਤਵਪੂਰਨ ਯੂਨੀਵਰਸਿਟੀਆਂ ਹਨ ਜਿਨ੍ਹਾਂ ਨੇ ਵਿਦਿਆ ਦੇ ਖੇਤਰ ਵਿੱਚ ਰੋਲ ਅਦਾ ਕੀਤਾ ਹੈ। ਯੂ.ਐਸ.ਏ. ਵਿੱਚ ਹਾਰਵਰਡ ਯੂਨੀਵਰਸਿਟੀ, ਯੇਲ ਯੂਨੀਵਰਸਿਟੀ, ਯੂਨੀਵਰਸਿਟੀ ਆਫ਼ ਸ਼ਿਕਾਗੋ, ਕੋਲੰਬੀਆ ਯੂਨੀਵਰਸਿਟੀ ਅਤੇ ਹੋਰ ਵੀ ਕਈ ਯੂਨੀਵਰਸਿਟੀਆਂ ਹਨ, ਜਿਨ੍ਹਾਂ ਨੇ ਬਹੁਤ ਵੱਡਾ ਨਾਮ ਖੱਟਿਆ ਹੈ। ਇਸੇ ਤਰ੍ਹਾਂ ਹੀ ਜਪਾਨ ਵਿੱਚ ਟੋਟਲ 780 ਯੂਨੀਵਰਸਿਟੀਆਂ ਵਿਚੋਂ 599 ਯੂਨੀਵਰਸਿਟੀਆਂ ਪ੍ਰਾਈਵੇਟ ਖੇਤਰ ਵਿੱਚ ਹਨ। 75% ਯੂਨੀਵਰਸਿਟੀਆਂ ਪ੍ਰਾਈਵੇਟ ਹਨ, ਜਿਨ੍ਹਾਂ ਵਿਚੋਂ 80% ਬੱਚੇ ਪੜ੍ਹ ਕੇ ਡਿਗਰੀਆਂ ਪ੍ਰਾਪਤ ਕਰਦੇ ਹਨ ਉਹ ਪ੍ਰਾਈਵੇਟ ਖੇਤਰ ਵਿੱਚ ਕਰਦੇ ਹਨ। ਭਾਰਤ ਵਿੱਚ ਸਾਲ 2005 ਵਿੱਚ ਸਿਰਫ਼ 20 ਪ੍ਰਾਈਵੇਟ ਯੂਨੀਵਰਸਿਟੀਆਂ ਸਨ ਪਰੰਤੂ ਅੱਜ ਇਨ੍ਹਾਂ ਦੀ ਗਿਣਤੀ 145 ਹੈ। ਰਾਜਸਥਾਨ ਵਿੱਚ 40 ਯੂਨੀਵਰਸਿਟੀਆਂ, ਯੂ.ਪੀ. ਵਿੱਚ 25 ਯੂਨੀਵਰਸਿਟੀਆਂ ਅਤੇ ਗੁਆਂਢੀ ਸੂਬੇ ਹਿਮਾਚਲ ਪ੍ਰਦੇਸ਼ ਵਿੱਚ 17 ਯੂਨੀਵਰਸਿਟੀਆਂ ਹਨ। ਪੰਜਾਬ ਵਿੱਚ ਮੇਰੇ ਅਨੁਸਾਰ ਛੇ ਪ੍ਰਾਈਵੇਟ ਯੂਨੀਵਰਸਿਟੀਆਂ ਪਹਿਲਾਂ ਚੱਲ ਰਹੀਆਂ ਹਨ ਅਤੇ ਅੱਜ ਦੋ ਯੂਨੀਵਰਸਿਟੀਆਂ ਦੇ ਬਿਲ ਇੱਥੇ ਆ ਰਹੇ ਹਨ। ਪੰਜਾਬ ਵਿੱਚ ਸਭ ਤੋਂ ਵੱਧ ਮਹੱਤਵਪੂਰਨ ਯੂਨੀਵਰਸਿਟੀ ਸਾਲ 2005 ਵਿੱਚ ਲਵਲੀ ਪ੍ਰੋਫੈਸ਼ਨਲ ਯੂਨੀਵਰਸਿਟੀ ਬਣੀ ਸੀ, ਜਿਹੜੀ ਲੈਂਡ ਮਾਰਕ ਯੂਨੀਵਰਸਿਟੀ ਕਹੀ ਜਾ ਸਕਦੀ ਹੈ। ਪਿੱਛੇ ਜਿਹੇ ਲਵਲੀ ਪ੍ਰੋਫੈਸ਼ਨਲ ਯੂਨੀਵਰਸਿਟੀ ਵਿੱਚ ਇੱਕ ਫੰਕਸ਼ਨ ਹੋਇਆ ਸੀ, ਜਿਸ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਮੁੱਖ ਮਹਿਮਾਨ ਦੇ ਤੌਰ ਤੇ ਵਿਗਿਆਨ ਭਾਰਤੀ ਵਿੱਚ ਗਏ ਸੀ। ਉਨ੍ਹਾਂ ਨੇ ਉਥੇ ਬੋਲਦਿਆਂ ਕਿਹਾ ਸੀ ਕਿ ਪਹਿਲਾਂ ਤਾਂ ਮੈਨੂੰ ਡਰ ਲੱਗਦਾ ਸੀ ਕਿ ਕਿਤੇ ਇਹ ਯੂਨੀਵਰਸਿਟੀ ਚੱਲੇਗੀ ਕਿ ਨਹੀਂ ਚੱਲੇਗੀ ਪਰੰਤੂ ਹੁਣ ਮੈਂ ਫ਼ਖ਼ਰ ਕਰਦਾ ਹਾਂ, ਮਾਣ ਕਰਦਾ ਹਾਂ ਕਿ ਇਹ ਹਿੰਦੁਸਤਾਨ ਦੀ ਸਭ ਤੋਂ ਵੱਡੀ ਯੂਨੀਵਰਸਿਟੀ ਹੈ। ਮੈਨੂੰ ਇਸ ਗੱਲ ਦਾ ਫ਼ਖ਼ਰ ਵੀ ਹੈ ਕਿ ਇਹ ਯੂਨੀਵਰਸਿਟੀ ਮੇਰੇ ਹਲਕੇ ਫਗਵਾੜੇ ਵਿੱਚ ਹੈ। ਉਥੇ 25000 ਬੱਚੇ ਪੜ੍ਹਦੇ ਹਨ ਅਤੇ ਇਸ ਤੋਂ ਬਾਅਦ ਦੂਜੇ ਨੰਬਰ ਤੇ ਜੋ ਯੂਨੀਵਰਸਿਟੀ ਹੈ, ਉਸ ਵਿੱਚ ਇਸ ਤੋਂ ਅੱਧੇ ਬੱਚੇ ਵੀ ਨਹੀਂ ਹਨ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਲਵਲੀ ਪ੍ਰੋਫੈਸ਼ਨਲ ਯੂਨੀਵਰਸਿਟੀ ਵਿੱਚ ਹਿੰਦੁਸਤਾਨ ਦੀਆਂ ਆਲਮੋਸਟ ਸਾਰੀਆਂ ਸਟੇਟਾਂ ਦੇ

ਬੱਚੇ ਪੜ੍ਹਦੇ ਹਨ ਅਤੇ 26 ਦੂਜੇ ਦੇਸ਼ਾਂ ਦੇ ਬੱਚੇ ਇੱਥੇ ਪੜ੍ਹਨ ਆਉਂਦੇ ਹਨ। ਕਦੀ ਸਾਡੇ ਇੱਥੇ ਪੰਜਾਬ ਦੇ ਵਿੱਚ ਤਕਸ਼ਿਲਾ ਵਰਗੀ ਯੂਨੀਵਰਸਿਟੀ ਹੁੰਦੀ ਸੀ, ਜਿੱਥੇ ਪੁਰਾਤਨ ਸਮੇਂ ਵਿੱਚ ਸਾਰੀ ਦੁਨੀਆਂ ਦੇ ਲੋਕਾਂ ਦੇ ਬੱਚੇ ਪੜ੍ਹਨ ਵਾਸਤੇ ਆਉਂਦੇ ਸੀ, ਪਰ ਬਾਅਦ ਵਿੱਚ ਅਜਿਹਾ ਸਮਾਂ ਵੀ ਆਇਆ ਜਦੋਂ ਸਾਊਥ ਵਿੱਚ ਇੱਥੋ ਦੇ ਬੱਚੇ ਪੜ੍ਹਨ ਵਾਸਤੇ ਜਾਂਦੇ ਸੀ। ਸਾਡੇ ਪੰਜਾਬ ਤੋਂ ਹਜ਼ਾਰਾਂ ਬੱਚੇ ਸਾਊਥ ਅਤੇ ਵਿਦੇਸ਼ਾਂ ਵਿੱਚ ਪੜ੍ਹਨ ਵਾਸਤੇ ਜਾਂਦੇ ਸੀ। ਹੁਣ ਇਹ ਟਰੈਂਡ ਰਿਵਰਸ ਹੋਇਆ ਹੈ ਅਤੇ ਬੱਚੇ ਇੱਥੇ ਪੜ੍ਹਨ ਲੱਗੇ ਹਨ। ਪੰਜਾਬ ਵਿੱਚ ਅੱਜ ਇੰਨੇ ਕਾਲਜ ਤੇ ਯੂਨੀਵਰਸਿਟੀਆਂ ਹਨ ਕਿ ਸਾਨੂੰ ਕੋਈ ਬਹੁਤੀ ਸਮੱਸਿਆ ਨਹੀਂ ਹੈ। ਪੰਜਾਬ ਵਿੱਚ 485 ਤੋਂ ਵੱਧ ਟੈਕਨੀਕਲ ਇੰਸਟੀਚਿਊਸ਼ਨ ਹਨ ਜੋ ਕਿ ਇੱਥੇ ਸਿੱਖਿਆ ਦਾ ਪ੍ਰਬੰਧ ਕਰ ਰਹੇ ਹਨ। ਪਰੰਤੂ ਇਸ ਬਾਰੇ ਇੱਕ word of caution ਵੀ ਹੈ। ਸ਼੍ਰੀਧਰਨ ਜੀ, ਜੋ ਮੈਟਰੋ ਰੇਲ ਦੇ ਜਨਕ ਕਹੇ ਜਾਂਦੇ ਹਨ, ਉਨ੍ਹਾਂ ਨੇ ਇੱਕ ਸਟੱਡੀ ਕੀਤੀ ਸੀ। ਉਨ੍ਹਾਂ ਨੇ ਸਟੱਡੀ ਵਿੱਚ ਇਹ ਦੱਸਿਆ ਸੀ ਕਿ ਜਿਹੜੇ ਸਾਡੇ ਐਮ.ਬੀ.ਏ. ਦੇ ਬੱਚੇ ਹਨ, ਉਨ੍ਹਾਂ ਵਿਚੋਂ ਸਿਰਫ 21% ਬੱਚੇ ਹੀ ਨੌਕਰੀ ਦੇ ਕਾਬਲ ਹਨ। ਪੜ੍ਹਾਈ ਦਾ ਸਟੈਂਡਰਡ ਇੱਥੇ ਬਹੁਤ ਵਧੀਆ ਨਹੀਂ ਹੈ। ਸਿਰਫ 12% ਇੰਜੀਨੀਅਰ ਸਟੂਡੈਂਟ ਹੀ ਨੌਕਰੀ ਦੇ ਕਾਬਲ ਹਨ ਅਤੇ 52% ਇੰਜੀਨੀਅਰਿੰਗ ਦੇ ਸਟੂਡੈਂਟਸ ਨੂੰ ਨੌਕਰੀ ਦੇਣ ਤੋਂ ਪਹਿਲਾਂ ਟਰੇਨਿੰਗ ਦੇਣੀ ਪਵੇਗੀ ਤਾਂ ਹੀ ਉਹ ਨੌਕਰੀ ਕਰ ਸਕਦੇ ਹਨ। 36% ਐਸੇ ਬੱਚੇ ਹਨ ਜਿਹੜੇ ਕਿ ਟਰੇਨਿੰਗ ਦੇ ਕੇ ਵੀ ਨੌਕਰੀ ਵਿੱਚ ਨਹੀਂ ਲਏ ਜਾ ਸਕਦੇ ਕਿਉਂਕਿ ਉਹ ਨੌਕਰੀ ਦੇ ਕਾਬਲ ਹੀ ਨਹੀਂ ਹਨ। ਇਸ ਕਰਕੇ ਮੇਰੀ ਇਹ ਵੀ ਬੇਨਤੀ ਹੈ ਕਿ ਜਦੋਂ ਆਪਾਂ ਯੂਨੀਵਰਸਿਟੀਆਂ ਸੈਟਅੱਪ ਕਰਦੇ ਹਾਂ, ਕੋਈ ਐਸੀ ਗੱਲ ਦੀ ਪ੍ਰੋਵੀਜ਼ਨ ਵੀ ਕਰੀਏ ਕਿ ਸਟੈਂਡਰਡ ਆਫ ਐਜੂਕੇਸ਼ਨ ਜ਼ਰੂਰ ਰਹੇ, ਇਹ ਸੰਸਥਾਵਾਂ ਸਿਰਫ ਦੁਕਾਨਾਂ ਹੀ ਨਾ ਬਣਨ। ਮੈਂ ਇਕ ਬੇਨਤੀ ਕਰਦਾ ਹਾਂ ਕਿ ਅੱਜ ਕੱਲ੍ਹ ਬਹੁਤ ਸਾਰੀਆਂ ਇੰਸਟੀਚਿਊਸ਼ਨਜ ਪ੍ਰਾਈਵੇਟ ਖੁੱਲ੍ਹੀਆਂ ਹੋਈਆਂ ਹਨ। ਆਂਧਰਾ ਪ੍ਰਦੇਸ਼ ਵਿੱਚ ਸਭ ਤੋਂ ਜ਼ਿਆਦਾ ਬੱਚੇ ਪੜ੍ਹਨ ਜਾਂਦੇ ਸੀ। ਉਥੇ 2 ਲੱਖ 34 ਹਜ਼ਾਰ ਸੀਟਾਂ ਹਨ। ਅੱਜ ਇੱਕ ਲੱਖ ਸੀਟ ਆਂਧਰਾ ਪ੍ਰਦੇਸ਼ ਵਿੱਚ ਖਾਲੀ ਹੈ ਅਤੇ 1 ਲੱਖ 34 ਹਜ਼ਾਰ ਸੀਟਾਂ ਭਰੀਆਂ ਗਈਆਂ ਹਨ। ਕੁੱਲ ਕਾਲਜ 253 ਹਨ ਅਤੇ ਕੁਝ ਐਸੇ ਵੀ ਕਾਲਜ ਹਨ ਜਿੱਥੇ ਕੋਈ ਵੀ ਬੱਚਾ ਨਹੀਂ ਹੈ। 35% ਐਸੇ ਕਾਲਜ ਹਨ ਜਿਹੜੇ ਵਾਇਬਲ ਨਹੀਂ ਰਹੇ ਕਿਉਂਕਿ ਉਥੇ ਬੱਚੇ ਪੜ੍ਹਨ ਵਾਸਤੇ ਨਹੀਂ ਆਉਂਦੇ। ਮੇਰੀ ਬੇਨਤੀ ਹੈ ਕਿ ਆਪਾਂ ਇਸ ਤਰ੍ਹਾਂ ਦਾ ਕੋਈ ਸਿਸਟਮ ਬਣਾਈਏ ਜਿਸ ਨਾਲ ਮਿਆਰੀ ਸਿੱਖਿਆ ਨੂੰ ਐਨਸ਼ਿਉਰ ਕਰੀਏ। ਅੱਜ ਦਾ ਜਿਹੜਾ ਬਿਲ ਪੇਸ਼ ਕੀਤਾ ਹੈ, ਕੱਲ੍ਹ ਮੈਂ ਮਾਨਯੋਗ ਸਿੱਖਿਆ ਮੰਤਰੀ ਜੀ ਦੇ ਧਿਆਨ ਵਿੱਚ ਲਿਆਂਦਾ ਸੀ ਕਿ ਇਸ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਵਿੱਚ ਕੁਝ ਊਣਤਾਈਆਂ ਹਨ। ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਇਸ ਦੀ ਜੁਰਿਸਡਿਕਸ਼ਨ ਬਾਰੇ ਕਾਫ਼ੀ ਠੀਕ ਕਰ ਦਿੱਤਾ ਹੈ। ਪਹਿਲਾਂ ਜਦੋਂ ਇਹ ਬਿਲ ਸਰਕੁਲੇਟ ਹੋਇਆ ਸੀ ਤਾਂ ਉਸ ਦੇ ਮੁਤਾਬਕ ਇਸ ਦੀ ਜੁਰਿਸਡਿਕਸ਼ਨ ਸਾਰੇ ਸਟੇਟ ਵਿੱਚ ਹੀ ਕਰ ਦਿੱਤੀ ਸੀ ਕਿ ਕਿਤੇ ਵੀ ਜਾ ਕੇ ਕਿਸੇ ਵੀ ਕਾਲਜ ਨੂੰ ਇਹ ਐਫੀਲੀਏਟ ਕਰ ਸਕਦੇ ਸੀ ਪਰੰਤੂ ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੈ ਕਿ ਇਨ੍ਹਾਂ ਨੇ ਇਹ ਸਾਰਾ ਵਿਦਡਰਾਅ ਕਰ ਲਿਆ ਹੈ। ਹੁਣ ਸੈਕਸ਼ਨ-6 ਤਹਿਤ ਜਿਹੜੀ ਵੀ ਯੂਨੀਵਰਸਿਟੀ ਹੈ, ਉਹ ਆਪਣੇ ਖੇਤਰ ਵਿੱਚ ਆਪਣੇ ਕੈਂਪਸ ਵਿੱਚ ਜਾਂ ਕੋਈ ਉਹ ਕਾਲਜ ਜਿਹੜਾ ਇਹ ਆਪ ਰਨ ਕਰਦੇ ਹਨ ਅਤੇ ਮੈਨੇਜ ਕਰ ਸਕਦੇ ਹਨ, ਉਥੇ ਹੀ ਚਲਾ ਸਕਦੇ ਹਨ। ਦੇਸ਼ ਭਗਤ ਯੂਨੀਵਰਸਿਟੀ ਦਾ ਹੈੱਡਕੁਆਰਟਰ ਇਨ੍ਹਾਂ ਨੇ ਚੰਡੀਗੜ੍ਹ ਵਿਖੇ ਰੱਖਿਆ ਸੀ, ਉਸ ਬਾਰੇ ਮੈਂ ਇਨ੍ਹਾਂ ਨੂੰ ਦੱਸਿਆ ਕਿ ਤਕਨੀਕੀ ਤੌਰ ਤੇ ਇਹ ਠੀਕ ਨਹੀਂ ਹੋਵੇਗਾ ਕਿਉਂਕਿ ਚੰਡੀਗੜ੍ਹ ਵਿੱਚ ਸਾਡੀ ਜੁਰਿਸਡਿਕਸ਼ਨ ਹੀ ਨਹੀਂ ਬਣਦੀ। ਇੱਥੇ ਤਾਂ ਸਾਡੇ ਕਿਸੇ ਕੁਰੱਪਸ਼ਨ ਕੇਸ ਵਾਲੇ ਇੰਪਲਾਈ ਨੂੰ ਵਿਜੀਲੈਂਸ ਵਾਲੇ ਵੀ ਅਰੈਸਟ ਨਹੀਂ ਕਰ ਸਕਦੇ, ਫਿਰ ਅਸੀਂ ਇੱਥੇ ਯੂਨੀਵਰਸਿਟੀ ਕਿਵੇਂ ਚਲਾ ਸਕਦੇ ਹਾਂ। ਮੈਨੂੰ ਖੁਸ਼ੀ ਹੈ ਅਤੇ ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਹ ਵੀ ਵਿਦਡਰਾਅ ਕੀਤਾ ਹੈ ਔਰ ਯੂਨੀਵਰਸਿਟੀ ਦਾ ਜੋ ਹੁਣ ਹੈੱਡਕੁਆਰਟਰ ਬਣਾਇਆ ਹੈ, ਉਹ ਬਹੁਤ ਵਧੀਆ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਦੋਵੇਂ ਯੂਨੀਵਰਸਿਟੀਆਂ ਵਧੀਆ ਕੰਮ ਕਰਨਗੀਆਂ, ਸਿੱਖਿਆ ਦੇ ਖੇਤਰ ਵਿੱਚ ਆਪਣਾ ਰੋਲ ਅਦਾ ਕਰਨਗੀਆਂ। ਅੱਜ ਕੰਪੀਟੀਸ਼ਨ ਦਾ ਯੁੱਗ ਹੈ। ਕੰਪੀਟੀਸ਼ਨ ਵਿੱਚ ਉਹੀ ਯੂਨੀਵਰਸਿਟੀਆਂ ਕਾਇਮ ਰਹਿਣਗੀਆਂ, ਉਹੀ ਪ੍ਰਾਈਵੇਟ ਸੰਸਥਾਵਾਂ ਕੰਮ ਕਰਨਗੀਆਂ ਜਿਹੜੀਆਂ ਮਿਆਰੀ ਸਿੱਖਿਆ ਦੇਣਗੀਆਂ ਅਤੇ ਜਿਹੜੀਆਂ ਬੱਚਿਆਂ ਨੂੰ ਚੰਗੀਆਂ ਸਹੂਲਤਾਂ ਦੇਣਗੀਆਂ। ਮਾਨਯੋਗ ਮੰਤਰੀ ਜੀ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਜਦੋਂ ਇਹੋ ਜਿਹੇ ਬਿਲ ਲਿਆਈਏ, ਐਸਾ ਪ੍ਰਾਵਧਾਨ ਜ਼ਰੂਰ ਕਰੀਏ ਕਿ ਗਰੀਬ ਬੱਚਿਆਂ ਨੂੰ ਉਥੇ ਐਡਮਿਸ਼ਨ ਦੇਣ ਲਈ ਕੋਈ ਨਾ ਕੋਈ ਪ੍ਰਬੰਧ ਜ਼ਰੂਰ ਕਰਿਆ ਕਰੋ ਤਾਂ ਕਿ ਗਰੀਬ ਦਲਿਤਾਂ ਦੇ ਅਤੇ ਇਕਨਾਮੀਕਲੀ ਵੀਕਰ ਸੈਕਸ਼ਨਾਂ ਦੇ ਜੋ ਬੱਚੇ ਹਨ, ਉਨ੍ਹਾਂ ਵਾਸਤੇ ਉਥੇ ਪੜ੍ਹਾਈ ਦਾ ਕੋਈ ਪ੍ਰਬੰਧ ਹੋ ਸਕੇ। ਪ੍ਰਾਈਵੇਟ ਇੰਸਟੀਟਿਊਸ਼ਨਜ਼ ਅੰਨੇਵਾਹ ਖੋਲ੍ਹੀ ਜਾਈਏ ਤੇ ਉਨ੍ਹਾਂ ਵਿਚ ਗਰੀਬ ਲੋਕ ਪੜ੍ਹ ਨਾ ਸਕਣ ਉਹ ਫੀਸ ਦੇ ਪੈਸੇ ਦੇ ਨਾ ਸਕਣ।

**ਇਕ ਆਵਾਜ਼ :** ਜਿਵੇਂ ਲਵਲੀ ਯੂਨੀਵਰਸਿਟੀ...............

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਇਕੱਲੀ ਲਵਲੀ ਯੂਨੀਵਰਸਿਟੀ ਦੀ ਗੱਲ ਨਹੀਂ, ਸਾਰੀਆਂ ਯੂਨੀਵਰਸਿਟੀਆਂ ਦੀ ਗੱਲ ਕਰਦਾ ਹਾਂ। ਸਰਕਾਰ ਨੂੰ ਇਸ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ ਧੰਨਵਾਦੀ ਹਾਂ, ਸਪੀਕਰ ਸਾਹਿਬ ਕਿ ਤੁਸੀਂ ਮੈਨੂੰ ਇਸ ਮਹੱਤਵਪੂਰਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ ਔਰ ਮੈਂ ਐਜੂਕੇਸ਼ਨ ਮਨਿਸਟਰ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੇਰੇ ਕੱਲ੍ਹ ਦੇ ਸੁਝਾਅ ਤੇ ਅਮੈਂਡ ਕਰਕੇ ਜਿਹੜੀ ਇਸ ਯੂਨੀਵਰਸਿਟੀ ਦੀ ਜੁਰਿਸਡਿਕਸ਼ਨ ਠੀਕ ਕੀਤੀ ਹੈ ਔਰ ਇਸ ਦਾ ਹੈਡਕੁਆਟਰ ਠੀਕ ਕੀਤਾ ਹੈ, ਮੈਂ ਧੰਨਵਾਦੀ ਹਾਂ।

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ.................

**ਮਾਨਯੋਗ ਸਪੀਕਰ :** ਹਾਂ ਜੀ, ਕਾਲੀਆ ਸਾਹਿਬ, ਤੁਸੀਂ ਬੋਲਣਾ ਚਾਹੁੰਦੇ ਹੋ?

**ਸ਼੍ਰੀ ਮਨੋਰੰਜਨ ਕਾਲੀਆ :** ਹਾਂ ਜੀ

**ਮਾਨਯੋਗ ਸਪੀਕਰ :** ਹਾਲੇ ਰੁਕ ਜਾਓ, ਤੁਸੀਂ ਲਿਖ ਕੇ ਭੇਜ ਦਿਓ, ਹਾਂ ਜੀ, ਚੀਮਾ ਸਾਹਿਬ।

**ਡਾਕਟਰ ਦਲਜੀਤ ਸਿੰਘ ਚੀਮਾ (ਰੋਪੜ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਡੀ.ਏ.ਵੀ. ਯੂਨੀਵਰਸਿਟੀ ਦਾ ਜਿਹੜਾ ਅਹਿਮ ਬਿਲ ਮਾਨਯੋਗ ਸਿੱਖਿਆ ਮੰਤਰੀ ਜੀ ਵਲੋਂ ਪੇਸ਼ ਕੀਤਾ ਗਿਆ ਹੈ, ਉਸ ਤੇ ਆਪਣੇ ਵਿਚਾਰ ਪੇਸ਼ ਕਰਨ ਦਾ ਮੌਕਾ ਦਿੱਤਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਪਿਛਲੇ 5-6 ਸਾਲ ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਪੰਜਾਬ ਦੀ ਅਗਵਾਈ ਕੀਤੀ ਹੈ, ਜੇ ਸਿੱਖਿਆ ਦੇ ਪੱਖ ਤੋਂ ਮੈਂ ਗੱਲ ਕਰਾਂ ਤਾਂ ਇਹ ਜਿਹੜਾ 6 ਸਾਲ ਦਾ ਸਮਾਂ ਹੈ, ਇਹ ਇਤਿਹਾਸ ਦੇ ਵਿਚ ਸੁਨਿਹਰੀ ਅੱਖਰਾਂ ਦੇ ਵਿਚ ਲਿਖਿਆ ਜਾਵੇਗਾ। ਕਿਉਂਕਿ ਕੋਈ ਸਮਾਂ ਆ ਗਿਆ ਸੀ ਕਿ ਸਿੱਖਿਆ ਦੇ ਖੇਤਰ ਵਿਚ ਸਾਡਾ ਰਾਜ 14ਵੇਂ ਨੰਬਰ ਤੇ ਪਹੁੰਚ ਗਿਆ ਸੀ ਪਰ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਔਰ ਸਿੱਖਿਆ ਮੰਤਰੀ ਜੀ ਨੂੰ ਵਧਾਈ ਦੇਣੀ ਚਾਹਾਂਗਾ ਕਿ ਉਨ੍ਹਾਂ ਦੀਆਂ ਨਿੱਜੀ ਕੋਸ਼ਿਸ਼ਾਂ ਸਦਕਾ ਅੱਜ ਪੰਜਾਬ ਦੇਸ਼ ਦੇ ਵਿਚੋਂ ਸਭ ਤੋਂ ਪਹਿਲੇ ਨੰਬਰ ਤੇ ਪਹੁੰਚ ਗਿਆ ਕਿਉਂਕਿ ਦੋ ਛੋਟੀਆਂ ਛੋਟੀਆਂ ਯੂਨੀਅਨ ਟੈਰੀਟਰੀਜ਼ ਸਾਡੇ ਤੋਂ ਅੱਗੇ ਰਹਿ ਗਈਆਂ ਹਨ। ਸਟੇਟਾਂ ਦੇ ਵਿਚੋਂ ਸਾਰੇ ਦੇਸ਼ ਵਿਚੋਂ ਅਸੀਂ ਪਹਿਲੇ ਨੰਬਰ ਤੇ ਆ ਗਏ ਹਾਂ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਕਿ ਹਾਇਰ ਐਜੂਕੇਸ਼ਨ ਵਿਚ ਅਸੀਂ ਕਦੀ ਸੋਚ ਵੀ ਨਹੀਂ ਸਕਦੇ ਸੀ ਕਿ ਸਾਡੇ ਪੰਜਾਬ ਦੇ ਵਿਚ ਇਹੋ ਜਿਹੀਆਂ ਸੰਸਥਾਵਾਂ ਆ ਜਾਣਗੀਆਂ। ਜਿਵੇਂ ਰੋਪੜ ਵਿਚ ਮਾਨਯੋਗ

[ਡਾਕਟਰ ਦਲਜੀਤ ਸਿੰਘ ਚੀਮਾ]

ਮੁੱਖ ਮੰਤਰੀ ਸਾਹਿਬ ਦੀ ਮਿਹਨਤ ਸਦਕਾ ਆਈ.ਆਈ.ਟੀ. ਵਰਗੀ ਸੰਸਥਾ ਚੱਲ ਰਹੀ ਹੈ। ਥੋੜ੍ਹੇ ਦਿਨ ਪਹਿਲਾਂ ਮੋਹਾਲੀ ਵਿਚ ਇੰਡੀਅਨ ਸਕੂਲ ਆਫ ਬਿਜ਼ਨਸ, ਜਿਹੜਾ ਦੇਸ਼ ਦੇ ਮਿਆਰੀ ਸਕੂਲਾਂ ਦੇ ਵਿਚ ਆਉਂਦਾ ਹੈ, ਉਸ ਦਾ ਵੀ ਉਦਘਾਟਨ ਕੀਤਾ ਗਿਆ। ਲੁਧਿਆਣੇ ਦੇ ਵਿਚ Borlough Institute of South Asia, ਇਹੋ ਜਿਹੀਆਂ ਜਿਹੜੀਆਂ ਦੁਨੀਆਂ ਦੀਆਂ ਪ੍ਰਸਿੱਧ ਸੰਸਥਾਵਾਂ ਹਨ, ਉਨ੍ਹਾਂ ਦਾ ਵੀ ਅਗਾਜ਼ ਹੋਣ ਜਾ ਰਿਹਾ ਹੈ।ਪੰਜਾਬ ਦੇ ਮੋਹਾਲੀ ਵਿਚ ਇੰਡੀਅਨ ਇੰਸਟੀਚਿਊਟ ਆਫ ਸਾਇੰਸ ਐਂਡ ਰਿਸਰਚ ਵੀ ਅੱਜ ਕੰਮ ਕਰ ਰਿਹਾ ਹੈ। ਸੈਂਟਰਲ ਯੂਨੀਵਰਸਿਟੀ ਵੀ ਮੁੱਖ ਮੰਤਰੀ ਸਾਹਿਬ ਦੀ ਮਿਹਨਤ ਸਦਕਾ ਬਠਿੰਡਾ ਵਿਚ ਬਣੀ ਹੈ। ਵਰਲਡ ਯੂਨੀਵਰਸਿਟੀ ਵਾਸਤੇ ਕੋਸ਼ਿਸ਼ਾਂ ਹੋ ਰਹੀਆਂ ਹਨ। ਲਾਅ ਯੂਨੀਵਰਸਿਟੀ ਵੀ ਬਣੀ ਹੈ। ਪਬਲਿਕ ਸੈਕਟਰ ਦੇ ਵਿਚ 15 ਡਿਗਰੀ ਕਾਲਜ ਸਰਕਾਰ ਨੇ ਇਸ ਸਮੇਂ ਦੇ ਦੌਰਾਨ ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿਚ ਬਣਾਏ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਸਿੱਖਿਆ ਦੇ ਖੇਤਰ ਵਿਚ ਇਹ ਜਿਹੜੀ ਪ੍ਰਾਪਤੀ ਹੈ, ਪੰਜਾਬ ਸਰਕਾਰ ਦੀ ਇਹ ਬੇਹੱਦ ਸ਼ਲਾਘਾਯੋਗ ਕਾਰਵਾਈ ਹੈ ਔਰ ਜਿਥੇ ਪਬਲਿਕ ਸੈਕਟਰ ਦੇ ਵਿਚ ਸਰਕਾਰ ਨੇ ਇੰਨਾ ਕੁਝ ਕੀਤਾ ਹੈ, ਉਥੇ ਇਸ ਨੂੰ ਸਪਲੀਮੈਂਟ ਕਰਨ ਵਾਸਤੇ ਪ੍ਰਾਈਵੇਟ ਖੇਤਰ ਦੇ ਵਿਚ ਵੀ ਸਰਕਾਰ ਨੇ ਪੰਜਾਬ ਪ੍ਰਾਈਵੇਟ ਯੂਨੀਵਰਸਿਟੀ ਪਾਲਿਸੀ, 2010 ਦੇ ਵਿਚ ਬਣਾਈ ਕਿ ਜਿਹੜੀਆਂ ਚੰਗੀਆਂ ਸੰਸਥਾਵਾਂ ਵਿੱਦਿਅਕ ਖੇਤਰ ਵਿਚ ਕੰਮ ਕਰ ਰਹੀਆਂ ਹਨ, ਮਿਆਰੀ ਸੰਸਥਾਵਾਂ ਜਿਹੜੀਆਂ ਮਿਸ਼ਨਰੀ ਤਰੀਕੇ ਨਾਲ ਪੰਜਾਬ ਦੇ ਵਿਚ ਲੰਬੇ ਸਮੇਂ ਤੋਂ ਕੰਮ ਕਰ ਰਹੀਆਂ ਹਨ, ਅਗਰ ਉਹ ਪ੍ਰਾਈਵੇਟ ਯੂਨੀਵਰਸਿਟੀ ਬਣਾਉਣੀ ਚਾਹੁਣ ਤਾਂ ਉਸ ਵਾਸਤੇ ਇਕ ਮਿਆਰ ਇਸ ਸਰਕਾਰ ਨੇ ਸਥਾਪਿਤ ਕੀਤੇ। ਅੱਜ ਖੁਸ਼ੀ ਹੈ ਕਿ ਉਸੇ ਤਹਿਤ ਦੇਸ਼ ਦੀ ਸਭ ਤੋਂ ਵਧੀਆ ਜਿਹੜੀ ਸੰਸਥਾ ਜਾਣੀ ਜਾਂਦੀ ਹੈ- ਡੀ.ਏ.ਵੀ. ਸੰਸਥਾ-ਕਿਉਂਕਿ ਮੈਂ ਕਹਿ ਸਕਦਾ ਹਾਂ ਕਿ ਕੇਂਦਰ ਸਰਕਾਰ ਤੋਂ ਬਾਅਦ ਕਈ ਸੂਬਿਆਂ ਦੀਆਂ ਸਰਕਾਰਾਂ ਦਾ ਵੀ ਵਿੱਦਿਆ ਦਾ ਐਨਾ ਬਜਟ ਨਹੀਂ ਹੋਣਾ ਜਿੰਨਾ ਡੀ.ਏ.ਵੀ. ਦੀਆਂ ਵਿੱਦਿਅਕ ਸੰਸਥਾਵਾਂ ਦਾ ਹੋਣਾ ਹੈ, ਔਰ ਮੈਂ ਇਸ ਗੱਲ ਤੋਂ ਵੀ ਗੁਰੇਜ਼ ਨਹੀਂ ਕਰਦਾ ਕਿ ਜਿਥੇ ਇਨ੍ਹਾਂ ਸੰਸਥਾਵਾਂ ਨਾਲ ਮਿਸ਼ਨਰੀ ਭਾਵਨਾ ਜੁੜੀ ਹੋਈ ਹੈ, ਉਥੇ ਕਰੈਡੀਬਿਲਟੀ ਸ਼ਬਦ ਵੀ ਇਨ੍ਹਾਂ ਦੇ ਨਾਲ ਬਹੁਤ ਚੰਗੀ ਤਰ੍ਹਾਂ ਜੁੜਿਆ ਹੋਇਆ ਹੈ। ਚਾਹੇ ਉਹ ਡਿਗਰੀ ਕਾਲਜ ਹਨ, ਚਾਹੇ ਉਹ ਇੰਜੀਨੀਅਰਿੰਗ ਕਾਲਜ ਹਨ, ਚਾਹੇ ਲਾਅ ਕਾਲਜ ਹਨ, ਚਾਹੇ ਬਿਜਨਸ ਦੇ ਵਿਚ ਹਨ, ਚਾਹੇ ਸਾਇੰਸ ਦੇ ਵਿਚ ਹਨ,

ਜਿਥੇ ਵੀ ਕਿਤੇ ਦੇਸ਼ ਦੇ ਵਿਚ ਡੀ.ਏ.ਵੀ. ਕਾਲਜ ਹੈ, ਉਸ ਨੇ ਆਪਣੀ ਇਕ ਵਿਲੱਖਣ ਪਹਿਚਾਣ ਕਾਇਮ ਕੀਤੀ ਹੈ। 800 ਤੋਂ ਵੱਧ ਵਿੱਦਿਅਕ ਅਦਾਰੇ ਇਸ ਅਦਾਰੇ ਨੇ ਕਾਇਮ ਕੀਤੇ ਹਨ। ਦੋ ਲੱਖ ਤੋਂ ਵੱਧ ਵਿਦਿਆਰਥੀ ਹਨ, ਜਿਹੜੀ ਮੈਂ ਸਮਝਦਾ ਹਾਂ ਇੱਕ ਮਹੱਤਵਪੂਰਨ ਫਿੱਗਰ ਹੈ। 125 ਸਾਲਾਂ ਤੋਂ ਵੱਧ ਦਾ ਇਸ ਸੰਸਥਾ ਦਾ ਤਜਰਬਾ ਹੈ। ਸੋ, ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਹਨਾਂ ਨੇ ਇੱਕ ਇਹੋ ਜਿਹੀ ਮਹਾਨ ਸੰਸਥਾ, ਜਿਹੜੀ ਕਿ ਵਿਦਿਆ ਨੂੰ ਸਮਰਪਿਤ ਹੈ, ਉਸ ਨੂੰ ਅੱਜ ਇੱਕ ਯੂਨੀਵਰਸਿਟੀ ਬਣਾਉਣ ਦਾ ਮੌਕਾ ਪੰਜਾਬ ਦੇ ਵਿਚ ਦਿੱਤਾ ਹੈ। ਪੰਜਾਬ ਦੇ ਵਿੱਚ ਹਾਇਰ ਐਜੂਕੇਸ਼ਨ ਦੇ ਵਿਚ ਰਿਸਰਚ ਦੇ ਵਿਚ, ਇੰਜੀਨੀਅਰਿੰਗ ਦੇ ਵਿਚ ਇੰਡਸਟਰੀ ਦੇ ਵਿਚ ਪੜ੍ਹਾਈ ਜਿਹੜੀ ਹੈ ਉਹ ਸਮੇਂ ਦੇ ਅਨੁਕੂਲ ਚੱਲ ਰਹੀ ਹੈ। ਉਨ੍ਹਾਂ ਸਬਜੈਕਟ ਦੇ ਵਿਚ ਬੱਚਿਆਂ ਨੂੰ ਸਿੱਖਣਾ ਸਹਾਇਕ ਹੋਏਗਾ। ਮੈਂ ਮਾਨਯੋਗ ਵਿੱਦਿਆ ਮੰਤਰੀ ਜੀ ਨੂੰ ਔਰ ਪੰਜਾਬ ਸਰਕਾਰ ਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਮਨੋਰੰਜਨ ਕਾਲੀਆ ਜੀ, ਸਿਰਫ 5 ਮਿੰਟ।

**ਸ੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ):** ਸਪੀਕਰ ਸਾਹਿਬ, ਮੈਂ ਤੁਹਾਡਾ ਆਭਾਰੀ ਹਾਂ ਕਿ ਜੋ ਬਿਲ ਇੰਟਰੋਡਿਊਸ ਹੋਇਆ ਹੈ, ਉਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਬਿਲ ਸਿੱਖਿਆ ਮੰਤਰੀ ਲੈ ਕੇ ਆਏ ਹਨ ਕਿਉਂਕਿ ਡੀ.ਏ.ਵੀ. ਸੰਸਥਾ ਦਾ ਯੂਨਵਰਸਿਟੀ ਦਾ ਜਿਹੜਾ ਬਿਲ ਹੈ, ਇਹ ਇੱਕ ਇਤਿਹਾਸ ਦੀ ਰਚਨਾ ਹੋਈ, ਇਕ ਤਾਂ ਇਸ ਦਾ ਜਲੰਧਰ ਨੂੰ ਮਾਣ ਪ੍ਰਾਪਤ ਹੋਇਆ ਕਿ ਜਲੰਧਰ ਵਿਚ ਇਸ ਦੀ ਸਥਾਪਨਾ ਹੋਈ ਹੈ ਔਰ ਪੂਰੇ ਭਾਰਤ ਵਿਚ ਡੀ.ਏ.ਵੀ. ਇੰਸਟੀਚਿਊਟ, ਡੀ.ਏ.ਵੀ. ਮੈਨੇਜਮੈਂਟ ਦੀ ਪਹਿਲੀ ਯੂਨੀਵਰਸਿਟੀ ਹੈ ਜਿਹੜੀ ਕਿ ਪੰਜਾਬ ਦੇ ਵਿਚ ਸਥਾਪਤ ਹੋਈ। ਡੀ.ਏ.ਵੀ. ਦਾ ਸਿੱਖਿਆ ਦੇ ਖੇਤਰ ਵਿਚ ਬਹੁਤ ਵੱਡਾ ਅਹਿਮ ਯੋਗਦਾਨ ਹੈ। ਭਾਰਤੀ ਜਨ ਸੰਘ ਦੇ ਸਮੇਂ ਤੇ ਇਹ ਮੰਗ ਸੀ ਕਿ ਦਿਆਨੰਦ ਯੂਨੀਵਰਸਿਟੀ ਪੰਜਾਬ ਵਿਚ ਬਣੇ ਮੈਨੂੰ ਖੁਸ਼ੀ ਹੈ ਕਿ ਅਕਾਲੀ ਭਾਜਪਾ ਸਰਕਾਰ ਦੁਆਰਾ ਇਹ ਮੰਗ ਜਿਹੜੀ ਹੈ ਇਹ ਪੂਰਨ ਕੀਤੀ ਗਈ, ਕਿਉਂਕਿ ਭਾਰਤੀ ਜਨਤਾ ਪਾਰਟੀ ਭਾਰਤੀ ਜਨ ਸੰਘ ਦਾ ਹੀ ਬਦਲਵਾਂ ਸਰੂਪ ਹੈ। ਸੋ, ਇਹ ਮੰਗ ਭਾਰਤੀ ਜਨ ਸੰਘ ਦੇ ਸਮੇਂ ਵਿਚ ਹੋਈ ਸੀ। ਅੱਜ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਇਹ ਪੂਰੀ ਕੀਤੀ ਹੈ, ਪਰ ਜਿਹੜਾ ਪ੍ਰਾਈਵੇਟ ਯੂਨੀਵਰਸਿਟੀ ਦਾ ਬਿਲ ਹੈ, ਇਸ ਦੇ ਵਿਚ ਕੁਝ ਖਦਸ਼ੇ ਹਨ ਕਿਉਂਕਿ ਐਸੀਆਂ ਯੂਨੀਵਰਸਿਟੀਜ਼ ਜਿਹੜੀਆਂ ਬਣਦੀਆਂ

[ਸ਼੍ਰੀ ਮਨੋਰੰਜਨ ਕਾਲੀਆ]

ਹਨ, ਉਸ ਦੇ ਵਿਚ ਮੈਕੇਨਿਜ਼ਮ ਹੋਣਾ ਚਾਹੀਦਾ ਕਿ ਕੀ ਉਹ ਐਕਟ ਦੇ ਮੁਤਾਬਿਕ ਕੰਮ ਕਰ ਰਹੇ ਹਨ ਜਾਂ ਨਹੀਂ ਕਰ ਰਹੇ। ਇਸ ਗੱਲ ਦੀ ਜ਼ਰੂਰਤ ਹੈ। ਅਸੀਂ ਪ੍ਰਾਈਵੇਟ ਯੂਨੀਵਰਸਿਟੀ ਦਾ ਬਿਲ ਬਣਾ ਦਿੱਤਾ, ਕਾਨੂੰਨ ਬਣਾ ਦਿੱਤਾ,ਉਸ ਨੂੰ ਇੰਟਰਡਿਊਸ ਕਰ ਦਿੱਤਾ, ਲੇਕਿਨ ਕੀ ਉਹ ਸਹੀ ਮਨੋਰਥ ਪੂਰੇ ਕਰ ਰਹੀ ਹੈ? ਕਿਉਂਕਿ ਇਸ ਦੇ ਨਾਲ ਜਿਹੜਾ ਕਮਰਸ਼ੀਲਾਈਜ਼ੇਸ਼ਨ ਇੰਨ ਐਜੂਕੇਸ਼ਨ ਹੈ, ਸਿੱਖਿਆ ਦੇ ਖੇਤਰ ਵਿਚ ਜਿਹੜਾ ਵਪਾਰੀਕਰਨ ਹੋ ਰਿਹਾ ਹੈ। ਉਹ ਵੀ ਸਮਾਜ ਦੇ ਲਈ ਇੱਕ ਖਤਰਨਾਕ ਸਿਗਨਲ ਹੈ ਕਿਉਂਕਿ ਇਸ ਦੇ ਨਾਲ ਸਿੱਖਿਆ ਮਹਿੰਗੀ ਹੁੰਦੀ ਹੈ ਔਰ ਜਿਹੜਾ ਵਿਦਿਆਰਥੀ ਹੈ, ਉਹ ਐਕਸਪਲਾਇਟ ਹੁੰਦਾ ਹੈ। ਸੋ ਫੀਸ ਸਟਰੱਕਚਰ ਔਰ ਜਿਹੜਾ ਕੋਰੀਕੁਲਮ ਹੈ, ਉਹ ਅਪਡੇਟ ਹੋਵੇ। ਅੱਜ ਕਈ ਉਦਾਹਰਣਾਂ ਹਨ ਕਿ ਇੰਜੀਨੀਅਰ ਬਣੇ ਹੋਏ ਹਨ, ਉਨ੍ਹਾਂ ਨੇ ਇਲੈਕਟਰੋਨਿਕਸ ਐਂਡ ਕਮਿਊਨੀਕੇਸ਼ਨ ਕੀਤੀ ਹੋਈ ਹੈ, ਪਰ ਕੰਮ ਉਹ ਮਾਰਬਲ ਦੀ ਦੁਕਾਨ ਦੇ ਉਤੇ ਕਰ ਰਹੇ ਹਨ। ਅਸੀਂ ਕੋਈ ਪ੍ਰਾਈਵੇਟ ਯੂਨੀਵਰਸਿਟੀ ਬਣਾਉਂਦੇ ਹਾਂ, ਸੋ ਇਹ ਗੱਲ ਠੀਕ ਹੈ ਕਿ ਉਸ ਦੇ ਨਾਲ ਸਾਡਾ ਜਿਹੜਾ ਪੰਜਾਬ ਦਾ ਵਿਦਿਆਰਥੀ ਹੈ, ਉਸ ਨੂੰ ਬਾਹਰ ਨਹੀਂ ਜਾਣਾ ਪੈਂਦਾ, ਦੂਜੀ ਸਟੇਟ ਵਿੱਚ ਨਹੀਂ ਜਾਣਾ ਪੈਂਦਾ। ਪਹਿਲਾਂ ਜਾਣਾ ਪੈਂਦਾ ਸੀ। ਲੇਕਿਨ ਉਸ ਦੇ ਨਾਲ ਇਹ ਹੈ ਕਿ ਉਹ ਪ੍ਰੋਫੈਸ਼ਨਲੀ ਜਿਹੜੀ ਡਿਗਰੀ ਮਿਲੀ ਹੈ, ਉਹ ਸਿਰਫ ਮਹਿਜ਼ ਕਾਗਜ਼ ਦਾ ਟੁਕੜਾ ਨਾ ਰਹਿ ਜਾਏ। ਇਹ ਦੇਖਣਾ ਚਾਹੀਦਾ ਹੈ ਕਿ ਕੀ ਉਸ ਨੂੰ ਸਹੀ ਢੰਗ ਨਾਲ ਸਿੱਖਿਆ ਮਿਲਦੀ ਹੈ। ਆਇਆ, ਉਸ ਦੀ ਨੌਕਰੀ ਲੱਗ ਸਕਦੀ ਹੈ ਕਿਉਂਕਿ ਬਹੁਤ ਉਦਾਹਰਣਾਂ ਹਨ ਜਿੱਥੇ ਕਿ ਡਿਗਰੀ ਤਾਂ ਹੈ ਪਰ ਇਹ ਨੌਕਰੀ ਦੇ ਕਾਬਲ ਨਹੀਂ। ਸੋ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਔਰ ਸਿੱਖਿਆ ਮੰਤਰੀ ਜੀ ਦਾ ਇਸ ਗੱਲ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਕੋਈ ਨਾ ਕੋਈ ਮੈਕੇਨਿਜ਼ਮ ਬਣਾਇਆ ਜਾਵੇ ਜਿਸ ਨਾਲ ਇਨ੍ਹਾਂ ਦਾ ਚੈੱਕ ਐਂਡ ਬੈਲੇਂਸ ਹੈ ਉਹ ਪ੍ਰਾਈਵੇਟ ਵਾਲਿਆਂ ਉਤੇ ਰਹੇ ਤਾਂ ਜੋ ਜਿਹੜੀ ਐਕਸਪਲਾਇਟੇਸ਼ਨ ਹੈ, ਉਹ ਰੁਕ ਸਕੇ, ਕਿਉਂਕਿ ਜਿਹੜਾ ਸਾਡਾ ਪਿਛੋਕੜ ਹੈ, ਉਸ ਵਿੱਚ education for all and health for all ਫਰੀ ਰੱਖਿਆ ਸੀ। ਉਸ ਤੇ commercialisation ਨਹੀਂ ਸੀ। ਲੇਕਿਨ ਹੌਲੀ-ਹੌਲੀ ਨਿਘਾਰ ਆ ਰਿਹਾ ਹੈ। ਅਸੀਂ ਸਾਰੇ ਸਰਕਾਰੀ ਸਕੂਲਾਂ ਵਿੱਚ ਪੜ੍ਹੇ ਹਾਂ ਤਾਂ ਮੇਰਾ ਖਿਆਲ ਹੈ ਕਿ ਉਦੋਂ ਇੱਕ ਰੁਪਈਆ, ਅੱਠ ਆਨੇ ਜਾਂ 14 ਆਨੇ ਰੁਪਏ ਫੀਸ ਹੁੰਦੀ ਸੀ, ਜਿਸ ਸਕੂਲ ਵਿੱਚ ਮੈਂ ਪੜ੍ਹਿਆ ਹਾਂ। ਸੋ, ਇਸ ਨਾਤੇ ਅੱਜ ਜਿਹੜੀ ਐਜੂਕੇਸ਼ਨ ਹੈ, ਉਹ ਮਹਿੰਗੀ ਹੁੰਦੀ ਜਾ ਰਹੀ ਹੈ। ਉਸ ਨਾਤੇ ਜੋ

commercialisation ਐਜੂਕੇਸ਼ਨ ਵਿੱਚ ਆ ਰਹੀ ਹੈ, ਅਸੀਂ ਇਸ ਗੱਲ ਦਾ ਵੀ ਧਿਆਨ ਰੱਖੀਏ। ਮੈਕੇਨਿਜ਼ਮ ਕੋਈ ਨਾ ਕੋਈ ਬਣਾਇਆ ਜਾਵੇ, ਜਿਸ ਨਾਲ ਪ੍ਰਾਈਵੇਟ ਯੂਨੀਵਰਸਿਟੀ ਸਿਰਫ ਦੁਕਾਨ ਨਾ ਬਣ ਕੇ ਰਹਿ ਜਾਵੇ। ਇਹ ਕਮਾਉਣ ਦਾ ਜ਼ਰੀਆ ਨਹੀਂ ਹੈ। ਐਜੂਕੇਸ਼ਨ ਦੇ ਵਿੱਚ ਕੋਈ ਸੰਸਥਾ, ਕੋਈ ਵਿਅਕਤੀ ਆਉਂਦਾ ਹੈ ਤਾਂ ਉਸ ਦਾ ਕੰਮ ਹੈ ਕਿ ਅਸੀਂ ਸਮਾਜ ਦਾ ਭਵਿੱਖ ਉਜਵਲ ਕਰ ਰਹੇ ਹਾਂ, ਦੇਸ਼ ਦਾ ਭਵਿੱਖ ਉਜਵਲ ਕਰ ਰਹੇ ਹਾਂ, ਉਸ ਵਿੱਚ ਸਾਡਾ ਯੋਗਦਾਨ ਹੈ। ਸੋ, ਇਸ ਨਾਤੇ ਪੈਸਾ ਕਮਾਉਣਾ secondary aspect ਹੈ। ਜੇ ਤੁਸੀਂ ਪੈਸਾ ਕਮਾਉਣਾ ਹੈ ਤਾਂ ਹੋਰ ਬਹੁਤ ਸਾਰੇ ਅਦਾਰੇ ਹਨ, ਜਿੱਥੇ ਪੈਸਾ ਕਮਾਇਆ ਜਾ ਸਕਦਾ ਹੈ। ਸੋ, ਇਸ ਨਾਤੇ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਕੋਈ ਨਾ ਕੋਈ ਮੈਕੇਨਿਜ਼ਮ ਬਣੇ। ਐਕਟ ਮੁਤਾਬਕ ਜਿਹੜੀ curriculum ਹੈ, ਉਹ update ਹੋਵੇ ਤਾਂ ਜੋ ਜਿਹੜੀ ਵਿਦਿਆਰਥੀ ਨੂੰ ਡਿਗਰੀ ਮਿਲੀ ਹੈ, ਐਜੂਕੇਸ਼ਨ ਵੀ ਪਰਾਪਰ ਹੋਵੇ ਤੇ ਉਸ ਨੂੰ ਨੌਕਰੀ ਮਿਲ ਸਕੇ। ਮੈਂ ਇਨ੍ਹਾਂ ਸ਼ਬਦਾਂ ਨਾਲ ਮੁੱਖ ਮੰਤਰੀ ਜੀ ਅਤੇ ਸਿੱਖਿਆ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਡੀ.ਏ.ਵੀ. ਯੂਨੀਵਰਸਿਟੀ ਦਾ ਬਿਲ ਲਿਆ ਕੇ ਇਤਿਹਾਸ ਦੀ ਸਿਰਜਣਾ ਕੀਤੀ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਸਰਦਾਰ ਨਿਰਮਲ ਸਿੰਘ, 2-3 ਮਿੰਟ ਸਿਰਫ।

**ਜਸਟਿਸ ਨਿਰਮਲ ਸਿੰਘ (ਬਸੀ ਪਠਾਣਾ, ਐਸ. ਸੀ.) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਡੀ.ਏ.ਵੀ. ਯੂਨੀਵਰਸਿਟੀ ਬਿਲ ਦੀ ਅਮੈਂਡਮੈਂਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਦਾ ਯੁੱਗ ਪ੍ਰਾਈਵੇਟਾਈਜ਼ੇਸ਼ਨ ਵੱਲ ਜਾ ਰਿਹਾ ਹੈ। ਐਜੂਕੇਸ਼ਨ ਪ੍ਰਾਈਵੇਟ ਹੋ ਰਹੀ ਹੈ। ਸਕੂਲ ਤੋਂ ਲੈ ਕੇ ਯੂਨੀਵਰਸਿਟੀ ਪ੍ਰਾਈਵੇਟ ਹੋ ਗਈ ਹੈ। ਜਿੱਥੇ ਇਹ ਯੂਨੀਵਰਸਿਟੀਆਂ ਪ੍ਰਾਈਵੇਟ ਹੋ ਰਹੀਆਂ ਹਨ, ਸਾਨੂੰ ਸੋਚਣ ਵਾਲੀ ਗੱਲ ਹੈ ਕਿ ਸਾਡੇ ਸਮਾਜ ਵਿੱਚ ਕਿਸ ਤਰ੍ਹਾਂ ਦਾ ਪਾੜਾ ਇਹ ਯੂਨੀਵਰਸਿਟੀਆਂ ਕਰੀਏਟ ਕਰ ਰਹੀਆਂ ਹਨ। ਇਹ ਠੀਕ ਹੈ ਕਿ ਇਨ੍ਹਾਂ ਯੂਨੀਵਰਸਿਟੀਆਂ ਵਿੱਚ ਓਹੀ ਬੱਚੇ ਦਾਖਲ ਹੋ ਸਕਦੇ ਹਨ ਕਿ ਜਿਹੜੇ ਫੀਸ afford ਕਰ ਸਕਦੇ ਹਨ। ਇਹ ਯੂਨੀਵਰਸਿਟੀਆਂ ਵਿੱਚ ਨਾ ਤੇ ਕੋਈ ਵੀਕਰ ਸੈਕਸ਼ਨ, ਰੂਰਲ ਪੇਂਡੂ ਬੈਕਗਰਾਊਂਡ ਦੇ ਬੱਚਿਆਂ ਲਈ ਰਿਜ਼ਰਵੇਸ਼ਨ ਹੈ। ਮੈਂ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਕੋਲੋਂ ਵੀ ਪੁੱਛਿਆ ਸੀ ਕਿ ਕੀ ਕੋਈ ਟੀਚਿੰਗ ਸਟਾਫ ਜਾਂ ਦੂਸਰੇ ਸਟਾਫ ਵਿੱਚ ਯੂਨੀਵਰਸਿਟੀ ਵਿੱਚ ਰਿਜ਼ਰਵੇਸ਼ਨ ਹੈ? ਉਨ੍ਹਾਂ ਦਾ ਮੰਨਣਾ ਹੈ ਕਿ ਜਿਹੜੇ ਪ੍ਰਾਈਵੇਟ ਅਦਾਰੇ

[ਜਸਟਿਸ ਨਿਰਮਲ ਸਿੰਘ ]

ਹਨ, ਉਨ੍ਹਾਂ ਨੂੰ ਵੀ ਗੌਰਮਿੰਟ ਦੇ ਰੂਲਜ਼ ਰੈਗੂਲੇਸ਼ਨਜ਼ ਮੰਨਣੇ ਪੈਣਗੇ। ਮੈਂ ਮੁੱਖ ਮੰਤਰੀ ਸਾਹਿਬ ਨੂੰ ਤੇ ਸਿੱਖਿਆ ਮੰਤਰੀ ਜੀ ਨੂੰ ਇਹ ਕਹਿਣਾ ਚਾਹਾਂਗਾ ਕਿ ਜਦੋਂ ਅਸੀਂ ਇਨ੍ਹਾਂ ਯੂਨੀਵਰਸਿਟੀਆਂ ਨੂੰ, ਸਕੂਲਾਂ ਨੂੰ ਅਪ੍ਰੂਵ ਕਰਦੇ ਹਾਂ ਤਾਂ ਸਾਨੂੰ ਜਿਹੜੀਆਂ ਗੌਰਮਿੰਟ ਦੀਆਂ ਕੰਡੀਸ਼ਨਜ਼ ਹਨ, ਉਨ੍ਹਾਂ ਨੂੰ ਵੀ ਇੰਪਲੀਮੈਂਟ ਕਰਵਾਇਆ ਜਾਵੇ। ਮੈਂ ਆਪਣੇ ਹਲਕੇ ਵਿੱਚੋਂ ਇੱਕ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ। ਮੇਰੇ ਹਲਕੇ ਵਿੱਚ ਇਕ ਪ੍ਰਾਈਵੇਟ ਕਾਲਜ ਹੈ Lord Rana and may be he is the member of the House of Lords ਤੇ ਉਸ ਨੇ ਮਿਸ਼ਨ ਵਾਸਤੇ ਇਕ ਇੰਸਟੀਚਿਊਟ ਬਣਾਇਆ ਹੈ ਪਰ ਜਦੋਂ ਪਿੰਡ ਵਾਲਿਆਂ ਕੋਲੋਂ ਪਤਾ ਕੀਤਾ ਕਿ ਕਿਸੇ ਬੱਚੇ ਨੂੰ ਬਿਨਾਂ ਫੀਸ ਤੋਂ ਉਹ ਦਾਖਲਾ ਦਿੰਦਾ ਹੈ ਤਾਂ ਉਹ ਕਹਿੰਦੇ ਬਿਲਕੁਲ ਨਹੀਂ ਹੈ। ਇਸੇ ਤਰ੍ਹਾਂ ਹੀ ਇੱਕ ਹੋਰ ਇੰਸਟੀਚਿਊਟ ਸੰਤ ਬਾਬਾ ਈਸ਼ਰ ਸਿੰਘ ਜੀ ਦੇ ਨਾਂ ਤੇ ਹੈ, ਉਨ੍ਹਾਂ ਨੇ ਵੀ 12-14 ਏਕੜ ਪਿੰਡ ਦੀ ਪੰਚਾਇਤ ਤੋਂ ਜ਼ਮੀਨ ਲਈ ਹੈ, ਉਹ ਵੀ ਫਰੀ ਆਫ ਕਾਸਟ ਲਈ ਹੈ, ਉਹ ਵੀ ਪਿੰਡ ਦੇ ਇਕ ਬੱਚੇ ਨੂੰ ਕਨਸੈਸ਼ਨ ਨਹੀਂ ਦਿੰਦੇ ਕਿ ਕੋਈ ਗਰੀਬ ਬੱਚਾ ਹੈ ਉਸ ਦੀ ਐਡਮਿਸ਼ਨ ਫੀਸ ਹਾਫ ਕਰ ਦਿਓ। ਉਸ ਲਈ ਅੱਜ ਐਡਮਿਸ਼ਨ ਲੈਣੀ, ਐਜੂਕੇਸ਼ਨ ਲੈਣੀ ਬੜੀ ਮਹਿੰਗੀ ਹੈ। ਜਿਹੜੇ ਸਾਡੇ ਸਰਕਾਰੀ ਸਕੂਲ ਹਨ, ਕਾਲਜ ਹਨ, ਉਨ੍ਹਾਂ ਵਿੱਚ ਸਿਰਫ ਤੇ ਸਿਰਫ ਜਿਹੜੇ ਬਹੁਤ ਹੀ ਵੀਕਰ ਸੈਕਸ਼ਨ ਦੇ ਬੱਚੇ ਹਨ, ਜਿਹੜੇ ਅਫੋਰਡ ਨਹੀਂ ਕਰ ਸਕਦੇ ਉਹੀ ਬੱਚੇ ਜਾ ਰਹੇ ਹਨ। ਉਨ੍ਹਾਂ ਨੂੰ ਕਈ ਵਾਰੀ ਪੁੱਛਿਆ ਗਿਆ ਕਿ ਇਹ ਅਮੀਰੀ ਗਰੀਬੀ ਦਾ ਪਾੜਾ ਕਿਵੇਂ ਖਤਮ ਹੋਵੇਗਾ ਤਾਂ ਉਹ ਕਹਿੰਦੇ ਹਨ ਕਿ ਅੱਜ ਕੱਲ੍ਹ ਬੈਂਕਾਂ ਵਾਲੇ ਬੜੀ ਛੇਤੀ ਲੋਨ ਦਿੰਦੇ ਹਨ। ਲੋਨਾਂ ਦੀ ਪੁਜ਼ੀਸ਼ਨ ਇਹ ਹੈ ਕਿ ਤੁਸੀਂ ਕਾਰ ਦਾ ਲੋਨ ਅਪਲਾਈ ਕਰ ਦਿਓ ਤੇ ਤੁਸੀਂ ਪੀਜ਼ੇ ਵਾਸਤੇ ਆਰਡਰ ਦਿਓ ਤਾਂ ਤੁਹਾਡਾ ਕਾਰ ਦਾ ਲੋਨ ਪਹਿਲਾਂ ਸੈਕਸ਼ਨ ਹੋ ਜਾਵੇਗਾ ਤੇ ਪੀਜ਼ਾ ਤੁਹਾਡੇ ਘਰ ਵਿੱਚ ਬਾਅਦ ਵਿੱਚ ਆਉਂਦਾ ਹੈ। ਜੇ ਤੁਸੀਂ ਐਜੂਕੇਸ਼ਨ ਦੇ ਲੋਨ ਵਾਸਤੇ ਅਪਲਾਈ ਕਰੋ ਤਾਂ ਮੇਰਾ ਖਿਆਲ ਹੈ ਕਿ ਕੋਈ ਵੀ ਬੈਂਕ ਕਿਸੇ ਗਰੀਬ ਬੱਚੇ ਨੂੰ ਐਜੂਕੇਸ਼ਨ ਲੋਨ ਦੇਣ ਵਾਸਤੇ ਤਿਆਰ ਹੀ ਨਹੀਂ ਹੈ ਕਿਉਂਕਿ ਉਹ ਉਨ੍ਹਾਂ ਬੈਂਕਾਂ ਦੀਆਂ ਕੰਡੀਸ਼ਨਾਂ ਹੀ ਪੂਰੀਆਂ ਨਹੀਂ ਕਰ ਸਕਦਾ। (ਘੰਟੀ) ਇਸ ਕਰਕੇ ਮੈਂ ਮਾਨਯੋਗ ਮੰਤਰੀ ਜੀ ਨੂੰ ਇੱਕ ਬੇਨਤੀ ਕਰਾਂਗਾ ਕਿ ਨਾਨ-ਟੀਚਿੰਗ ਸਟਾਫ ਵਿੱਚ, ਟੀਚਿੰਗ ਸਟਾਫ ਵਿੱਚ ਅਤੇ ਨਾਲ ਹੀ ਜਿਹੜੀ ਬੱਚਿਆਂ ਦੀ ਐਡਮਿਸ਼ਨ ਹੈ, ਉਹ ਜਿਹੜੇ ਗੌਰਮਿੰਟ ਦੇ ਰੂਲਜ਼ ਹਨ, ਉਨ੍ਹਾਂ ਨੂੰ ਲਾਗੂ ਕਰਵਾਇਆ ਜਾਵੇ। ਇੰਨੇ ਸ਼ਬਦਾਂ ਦੇ ਨਾਲ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ। Thank you.

**ਸਰਦਾਰ ਮਹੇਸ਼ਇੰਦਰ ਸਿੰਘ (ਬਾਘਾ ਪੁਰਾਣਾ):** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬੜੇ ਅਹਿਮ ਬਿਲ ਤੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ। ਇਸ ਤੋਂ ਪਹਿਲਾਂ ਕਈ ਡਿਬੇਟਸ ਹੋਈਆਂ ਹਨ। ਕਿਸੇ ਨੇ ਹੋਮ ਡਿਪਾਰਟਮੈਂਟ ਨੂੰ ਬਹੁਤ ਮਹੱਤਵਪੂਰਨ ਦੱਸਿਆ ਹੈ, ਕਿਸੇ ਨੇ ਐਗਰੋ ਬੇਸਿਡ ਸੂਬਾ ਹੋਣ ਕਰਕੇ ਪੰਜਾਬ ਐਗਰੀਕਲਰਚਰਲ ਡਿਪਾਰਟਮੈਂਟ ਨੂੰ ਬਹੁਤ ਮਹੱਤਵਪੂਰਨ ਮਹਿਕਮਾ ਦੱਸਿਆ ਹੈ। ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਚੀਜ਼ ਸੁਸਾਇਟੀ ਨੂੰ ਮਜ਼ਬੂਤ ਬਣਾਉਂਦੀ ਹੈ, ਜਿਸ ਚੀਜ਼ ਨੇ ਸਾਡੇ ਸਮਾਜ ਨੂੰ ਮਜ਼ਬੂਤ ਅਤੇ ਨਿੱਗਰ ਬਣਾਉਣਾ ਹੈ, ਉਹ ਹੈ ਐਜੂਕੇਸ਼ਨ। ਸੋ, ਮੈਂ ਇਸ ਕਰਕੇ ਇਸ ਗੱਲ ਦੇ ਹੱਕ ਵਿੱਚ ਹਾਂ ਕਿ ਇਹ ਯੂਨੀਵਰਸਿਟੀਆਂ ਹੋਣੀਆਂ ਚਾਹੀਦੀਆਂ ਹਨ। ਕਿਉਂਕਿ ਆਪਣੇ ਇੱਥੇ ਆਬਾਦੀ ਵੱਧ ਗਈ ਹੈ ਅਤੇ ਉਸ ਆਬਾਦੀ ਦੇ ਲਿਹਾਜ਼ ਦੇ ਨਾਲ ਉਨੀ ਸਟਰੈਂਥ ਸਾਡੀ ਸਕੂਲਾਂ ਜਾਂ ਕਾਲਜਾਂ ਜਾਂ ਯੂਨੀਵਰਸਿਟੀਆਂ ਦੀ ਨਹੀਂ ਹੈ ਕਿ ਅਸੀਂ ਆਪਣੇ ਬੱਚਿਆਂ ਨੂੰ ਐਜੂਕੇਸ਼ਨ ਦੇ ਸਕੀਏ। ਮੈਂ ਸਹਿਮਤ ਹਾਂ ਜੋ ਮਾਨਯੋਗ ਸਿੱਖਿਆ ਮੰਤਰੀ ਸਾਹਿਬ ਨੇ ਏਥੇ ਬਿਲ ਲਿਆਂਦਾ ਹੈ। ਲੇਕਿਨ ਮੇਰੇ ਖਦਸ਼ੇ ਹਨ, ਜਿਹੜੇ ਮੈਂ ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਇਸ ਹਾਊਸ ਦੇ ਸਾਹਮਣੇ ਰੱਖਣੇ ਚਾਹੁੰਦਾ ਹਾਂ। ਸਭ ਤੋਂ ਪਹਿਲੀ ਗੱਲ, ਬੇਸ਼ੱਕ ਮੇਰੇ ਉਸ ਮੁੱਦੇ ਨੂੰ ਸਾਡੇ ਬੜੇ ਹੀ ਸਤਿਕਾਰਯੋਗ ਕਾਲੀਆ ਸਾਹਿਬ ਨੇ ਵੀ ਛੂਹ ਲਿਆ ਹੈ ਲੇਕਿਨ ਜਿਹੜਾ ਸਾਡਾ ਇਨ੍ਹਾਂ ਯੂਨੀਵਰਸਿਟੀਆਂ ਦਾ ਮਿਆਰ ਹੈ, ਉਹ ਡਿੱਗ ਚੁੱਕਿਆ ਹੈ। ਤੁਸੀਂ ਉਨ੍ਹਾਂ ਯੂਨੀਵਰਸਿਟੀਆਂ ਦੀਆਂ ਇਮਾਰਤਾਂ ਦੇਖ ਕੇ ਹੈਰਾਨ ਹੋਵੋਗੇ ਕਿਉਂਕਿ ਉਹ ਇਸ ਤਰੀਕੇ ਦੀਆਂ ਇਮਾਰਤਾਂ ਖੜ੍ਹੀਆਂ ਕਰਦੇ ਹਨ ਕਿ ਜਿਵੇਂ ਕੋਈ ਚੀਜ਼ਾਂ ਗਾਹਕ ਪੱਟ ਹੁੰਦੀਆਂ ਹਨ, ਜਿਵੇਂ ਕੋਈ ਕਿਸੇ ਨੇ ਕਾਰ ਵੇਚਣੀ ਹੁੰਦੀ ਹੈ ਤਾਂ ਉਸ ਕਾਰ ਨੂੰ ਸ਼ਿੰਗਾਰ ਦਿਓ, ਨਵਾਂ ਡੈਸ਼ ਬੋਰਡ ਲਗਾ ਦਿਓ, ਲਿਸ਼ਕਾ ਦਿਓ ਤਾਂ ਗਾਹਕ ਛੇਤੀ ਉਸ ਨੂੰ ਲੈਣ ਲਈ ਲਲਚਾ ਜਾਂਦਾ ਹੈ। ਉਸ ਤਰੀਕੇ ਦੀਆਂ ਸ਼ੀਸ਼ੇ ਦੀਆਂ ਬਿਲਡਿੰਗਾਂ, ਖੂਬਸੂਰਤ ਬਿਲਡਿੰਗਾਂ ਬਣਾ ਕੇ ਖੜ੍ਹੀਆਂ ਕੀਤੀਆਂ ਜਾਂਦੀਆਂ ਹਨ। ਜਦੋਂ ਕਿ ਐਜੂਕੇਸ਼ਨ ਅਦਾਰਿਆਂ ਦੀਆਂ ਬਿਲਡਿੰਗਾਂ ਇਸ ਤਰ੍ਹਾਂ ਦੀਆਂ ਨਹੀਂ ਹੁੰਦੀਆਂ। ਸਪੀਕਰ ਸਾਹਿਬ, ਉਹ ਪੈਸਾ ਇਨ੍ਹਾਂ ਯੂਨੀਵਰਸਿਟੀਆਂ ਕੋਲ ਕਿੱਥੋਂ ਆਉਂਦਾ ਹੈ। ਮੈਂ ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਏਨੀਆਂ ਜ਼ਿਆਦਾ ਫੀਸਾਂ, ਏਨਾ ਜ਼ਿਆਦਾ ਬੋਝ ਸਾਡੇ ਬੱਚਿਆਂ ਤੇ ਪਾਇਆ ਜਾਂਦਾ ਹੈ ਕਿ ਤੁਸੀਂ ਪੁੱਛੋ ਨਾ। ਪੰਜਾਬ ਦੇ ਸਕੂਲਾਂ ਦੀ ਜੇਕਰ ਗੱਲ ਕਰੀਏ ਤਾਂ ਐਸਾ ਭੈੜਾ ਰੁਝਾਨ ਪੰਜਾਬ ਦੇ ਅੰਦਰ ਚੱਲ ਪਿਆ ਹੈ ਕਿ ਸਾਰੇ ਦੇ ਸਾਰੇ ਜਿਹੜੇ ਲੋਕ ਵੈੱਲਆਫ ਹਨ, ਜਿਹੜੇ ਫੀਸਾਂ ਦੇ ਸਕਦੇ ਹਨ,

[ਸਰਦਾਰ ਮਹੇਸ਼ਇੰਦਰ ਸਿੰਘ]

ਉਹ ਆਪਣੇ ਬੱਚਿਆਂ ਨੂੰ ਸਾਰੇ ਦੇ ਸਾਰੇ ਹੀ ਪ੍ਰਾਈਵੇਟ ਸਕੂਲਾਂ ਵਿੱਚ ਪੜ੍ਹਾ ਰਹੇ ਹਨ। ਜਿਹੜੇ ਫੀਸ ਪੇਅ ਨਹੀਂ ਕਰ ਸਕਦੇ, ਚਾਹੇ ਉਹ ਦਲਿਤ ਹਨ ਜਾਂ ਕਿਤੇ ਕੋਈ ਪੰਜਾਬ ਦਾ ਗਰੀਬ ਜੱਟ ਹੈ, ਕੇਵਲ ਤੇ ਕੇਵਲ ਉਨ੍ਹਾਂ ਵਰਗਾਂ ਦੇ ਬੱਚੇ ਹੀ ਉਨ੍ਹਾਂ ਸਰਕਾਰੀ ਸਕੂਲਾਂ ਦੇ ਵਿੱਚ ਪੜ੍ਹਣ ਲਈ ਜਾਂਦੇ ਹਨ। ਲੇਕਿਨ ਮੈਂ ਬਹੁਤ ਜ਼ਿੰਮੇਵਾਰੀ ਨਾਲ ਖੜ੍ਹਾ ਹੋ ਕੇ ਇਸ ਹਾਊਸ ਦੇ ਵਿੱਚ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਵੀ ਜਿੰਨੇ ਬਿਹਤਰੀਨ ਟੀਚਰ ਸਾਡੇ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਹਨ ਉਨੇ ਪ੍ਰਾਈਵੇਟ ਸਕੂਲਾਂ ਵਿੱਚ ਨਹੀਂ ਹਨ। ਮੈਂ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਸਕੂਲਾਂ ਦੀ ਬਦੌਲਤ ਅੱਜ ਉਹ ਗਰੀਬ ਬੱਚਿਆਂ ਨੂੰ ਅਤੇ ਜਿਹੜੇ ਇਹ ਮੋਟੀਆਂ ਮੋਟੀਆਂ ਫੀਸਾਂ ਨਹੀਂ ਦੇ ਸਕਦੇ, ਉਨ੍ਹਾਂ ਬੱਚਿਆਂ ਨੂੰ ਵੀ ਇਸ ਸਮਾਜ ਦਾ ਹਾਣੀ ਬਣਾ ਰਹੇ ਹਨ। ਇਸ ਗੱਲ ਦਾ ਸਿਹਰਾ ਪੰਜਾਬ ਦੀ ਸਰਕਾਰ ਨੂੰ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਜਾਂਦਾ ਹੈ। ਲੇਕਿਨ ਜਿੱਥੋਂ ਤੱਕ ਯੂਨੀਵਰਸਿਟੀਆਂ ਦੀ ਗੱਲ ਹੈ, ਲਵਲੀ ਯੂਨੀਵਰਸਿਟੀ ਦੀ ਗੱਲ ਆਈ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਕਿਸੇ ਦੇ ਖਿਲਾਫ ਨਹੀਂ ਹਾਂ। ਯੂਨੀਵਰਸਿਟੀ ਕੋਈ ਵੀ ਬਣਾ ਸਕਦਾ ਹੈ, ਮੈਂ ਵੀ ਬਣਾ ਸਕਦਾ ਹਾਂ ਹੋਰ ਕੋਈ ਵੀ ਬਣਾ ਸਕਦਾ ਹੈ ਲੇਕਿਨ ਇਕ ਹਲਵਾਈ ਦੀ ਦੁਕਾਨ ਕਰਨ ਵਾਲਾ ਵਿਅਕਤੀ ਜਲੰਧਰ ਦੇ ਵਿੱਚ ਜਾ ਕੇ ਯੂਨੀਵਰਸਿਟੀ ਬਣਾ ਲਵੇ, ਜਿਸ ਨੂੰ ਯੂਨੀਵਰਸਿਟੀ ਦੇ ਮਾਅਨਿਆਂ ਦਾ ਵੀ ਨਹੀਂ ਪਤਾ, ਇਸ ਕਰਕੇ ਕਿ ਪੈਸੇ ਦੇ ਜ਼ੋਰ ਤੇ। ਪੰਜਾਬ ਵਿੱਚ ਪ੍ਰਾਈਵੇਟ ਸਕੂਲ ਚਲਦੇ ਹਨ। ਉਨ੍ਹਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੇ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਇਕ ਰਿੱਟ ਪਟੀਸ਼ਨ ਪਾਈ ਸੀ, ਉਨ੍ਹਾਂ ਨੇ ਕਿਹਾ ਸੀ ਕਿ ਸਾਡੀ ਪੇਅ ਕਿੰਨੀ ਹੋਵੇਗੀ। ਮਾਨਯੋਗ ਹਾਈ ਕੋਰਟ ਨੇ ਫੈਸਲਾ ਦਿੱਤਾ ਸੀ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੂਲਾਂ ਦੇ ਟੀਚਰਾਂ ਦੇ ਪੇਅ-ਸਕੇਲਾਂ ਦੇ ਬਰਾਬਰ ਪੇਅ-ਸਕੇਲ ਹੋਣਗੇ। ਲੇਕਿਨ ਪ੍ਰਾਈਵੇਟ ਯੂਨੀਵਰਸਿਟੀਆਂ ਦੇ ਟੀਚਰਾਂ ਦੀ ਪੇਅ ਕਿੰਨੀ ਹੋਵੇਗੀ, ਇਸ ਬਾਰੇ ਮੇਰੇ ਮਨ ਵਿਚ ਖਦਸ਼ੇ ਹਨ। ਉਹ ਬਹੁਤ ਥੋੜ੍ਹੀਆਂ ਤਨਖਾਹਾਂ ਤੇ ਟੀਚਰ ਅਤੇ ਪ੍ਰੋਫੈਸਰ ਰੱਖਦੇ ਹਨ। ਇਸ ਕਰਕੇ ਮਾਨਯੋਗ ਮੈਂਬਰ ਕਾਲੀਆ ਸਾਹਿਬ ਨੇ ਵੀ ਖਦਸ਼ੇ ਜ਼ਾਹਿਰ ਕੀਤੇ ਹਨ, ਇਹ ਯੂਨੀਵਰਸਿਟੀਆਂ ਮਿਆਰੀ ਐਜੂਕੇਸ਼ਨ ਨਹੀਂ ਦਿੰਦੀਆਂ, ਜਿਸ ਨਾਲ ਉਥੇ ਵਿਦਿਆਰਥੀ ਸਮੇਂ ਦੇ ਹਾਣੀ ਨਹੀਂ ਬਣਦੇ। ਜਦੋਂ ਵੀ ਕਿਧਰੇ ਜਾਂਦੇ ਹਨ ਤਾਂ ਉਨ੍ਹਾਂ ਕੋਲ ਕੇਵਲ ਸਰਟੀਫਿਕੇਟਾਂ ਦੀਆਂ ਫਾਈਲਾਂ ਤਾਂ ਭਰੀਆਂ ਹੁੰਦੀਆਂ ਹਨ ਪਰ ਉਨ੍ਹਾਂ ਦਾ ਪੱਧਰ ਬੜਾ ਨੀਵਾਂ ਹੁੰਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ

ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨਾਲ ਅਸੀਂ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਨੂੰ ਕੰਪੇਅਰ ਨਹੀਂ ਕਰ ਸਕਦੇ। ਪੰਜਾਬ ਯੂਨੀਵਰਸਿਟੀ ਦਾ ਸਟੈਂਡਰਡ ਦੂਜੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਦੇ ਮੁਕਾਬਲੇ ਬਹੁਤ ਉੱਚਾ ਹੈ ਅਤੇ ਫੀਸਾਂ ਬਹੁਤ ਘੱਟ ਹਨ। ਸਪੀਕਰ ਸਾਹਿਬ, ਜਿਥੇ ਹੋਰ ਮੈਂਬਰ ਸਾਹਿਬਾਨ ਨੇ ਤੁਹਾਡੇ ਰਾਹੀਂ ਜ਼ਿਕਰ ਕੀਤਾ ਹੈ, ਉਥੇ ਮੈਂ ਵੀ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਦਲਿਤ ਜਾਂ ਪਿਛੜੇ ਵਰਗਾਂ ਦੇ ਬੱਚੇ ਹਨ, ਉਨ੍ਹਾਂ ਦੀ ਫਰੀ ਐਜੂਕੇਸ਼ਨ ਦਾ ਉਥੇ ਇੰਤਜ਼ਾਮ ਹੋਣਾ ਚਾਹੀਦਾ ਹੈ। ਨਾਲ ਦੀ ਨਾਲ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਤੁਸੀਂ ਪੰਜਾਬ ਦੇ ਦਿਹਾਤ ਨੂੰ ਵੇਖੋ। ਅੱਜ ਪੰਜਾਬ ਦੇ ਕਿਸਾਨ ਦੀ ਸਾਰਿਆਂ ਨਾਲੋਂ ਜ਼ਿਆਦਾ ਮਾੜੀ ਹਾਲਤ ਹੈ। ਮੈਂ ਐਸ.ਸੀ. ਜਾਂ ਬੀ.ਸੀ. ਬੱਚਿਆਂ ਦੇ ਖਿਲਾਫ ਨਹੀਂ ਬੋਲ ਰਿਹਾ। ਉਨ੍ਹਾਂ ਨੂੰ ਤਾਂ ਸੰਵਿਧਾਨ ਵਿਚ ਕੁਝ ਇਸ ਤਰੀਕੇ ਦੀਆਂ ਸੁਵਿਧਾਵਾਂ ਮਿਲੀਆਂ ਹੋਈਆਂ ਹਨ ਕਿ ਉਨ੍ਹਾਂ ਨੂੰ ਤਾਂ ਨੌਕਰੀ ਮਿਲ ਜਾਂਦੀ ਹੈ। ਅਸੀਂ ਤਾਂ ਸਿਰਫ ਜੱਟ ਹੋਣ ਕਰਕੇ ਹੀ ਆਕੜੇ ਫਿਰਦੇ ਹਾਂ ਕਿ ਮੈਂ ਜੱਟਾਂ ਦੇ ਘਰ ਜੰਮਿਆ ਹਾਂ ਪ੍ਰੰਤੂ ਘਰ ਖਾਣ ਨੂੰ ਦਾਣੇ ਨਹੀਂ ਹੁੰਦੇ। 5 ਏਕੜ ਤੋਂ ਘੱਟ ਜ਼ਮੀਨ ਵਾਲੇ ਗਰੀਬ ਕਿਸਾਨ ਨੂੰ ਵੀ ਦਲਿਤ ਬੱਚਿਆਂ ਦੀ ਤਰ੍ਹਾਂ ਇਨ੍ਹਾਂ ਯੂਨੀਵਰਸਿਟੀਆਂ ਵਿਚ ਫਰੀ ਐਜੂਕੇਸ਼ਨ ਮਿਲਣੀ ਚਾਹੀਦੀ ਹੈ ਜਾਂ ਜਿਸ ਢੰਗ ਨਾਲ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੂਲਾਂ ਵਿਚ ਇਨਕਮ ਸਰਟੀਫਿਕੇਟ ਦੇ ਆਧਾਰ ਤੇ 25% ਬੱਚਿਆਂ ਨੂੰ ਸੀਟਾਂ ਦਿੱਤੀਆਂ ਜਾਂਦੀਆਂ ਹਨ, ਉਸੇ ਅਧਾਰ ਤੇ ਇਨ੍ਹਾਂ ਯੂਨੀਵਰਸਿਟੀਆਂ ਵਿਚ ਵੀ ਸੀਟਾਂ ਰਾਖਵੀਆਂ ਰੱਖੀਆਂ ਜਾਣ। ਮੈਂ ਇਕ ਬੇਨਤੀ ਜ਼ਰੂਰ ਕਰਾਂਗਾ ਕਿ ਇਨ੍ਹਾਂ ਯੂਨੀਵਰਸਿਟੀਆਂ ਦਾ ਮਿਸ਼ਨ ਐਜੂਕੇਸ਼ਨ ਨਹੀਂ ਹੈ, ਇਹ ਤਾਂ ਵਪਾਰਕ ਅਦਾਰੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਉਤੇ ਬਹੁਤ ਵੱਡਾ ਚੈੱਕ ਰੱਖਿਆ ਜਾਵੇ, ਕੰਟਰੋਲ ਰੱਖਿਆ ਜਾਵੇ ਕਿ ਇਹ ਪੰਜਾਬ ਯੂਨੀਵਰਸਿਟੀ ਨਾਲੋਂ ਦੁੱਗਣੀਆਂ ਫੀਸਾਂ ਲੈ ਲੈਣ ਪਰ ਇਹ ਤਾਂ 10-10 ਗੁਣਾਂ ਫੀਸਾਂ ਲੈਂਦੇ ਹਨ। ਇਹੀ ਕਾਰਨ ਹੈ ਕਿ ਅੱਜ ਵਿਅਕਤੀ ਆਪਣੇ ਬੱਚਿਆਂ ਨੂੰ ਪੜ੍ਹਾਉਂਦਾ-ਪੜ੍ਹਾਉਂਦਾ ਆਪਣਾ ਸਭ ਕੁਝ ਲੁਟਾ ਬੈਠਦਾ ਹੈ। ਜਿਹੜੀ ਤੁਸੀਂ ਇੰਨੀ ਵੱਡੀ ਲਵਲੀ ਯੂਨੀਵਰਸਿਟੀ ਬਣਾਈ ਹੈ, ਇਸ ਦਾ ਆਡਿਟ ਕਰਵਾ ਕੇ ਵੇਖੋ ਕਿ ਇਹ ਕਿੰਨੀਆਂ ਫੀਸਾਂ ਲੈਂਦੇ ਹਨ। ਇਕ ਸਾਲ ਤੁਸੀਂ ਉਥੋਂ ਦੀ ਲੰਘੋ ਤਾਂ ਕੁਝ ਵੀ ਨਜ਼ਰ ਨਹੀਂ ਆਉਂਦਾ। ਜਦੋਂ ਦੂਜਾ ਸਾਲ ਲੰਘੀਏ ਤਾਂ ਉਥੇ ਵੱਡੇ ਵੱਡੇ ਸ਼ੀਸ਼ਿਆਂ ਵਾਲੀਆਂ ਫਾਈਵ-ਸਟਾਰ ਹੋਟਲਾਂ ਵਰਗੀਆਂ ਬਿਲਡਿੰਗਾਂ ਨਜ਼ਰ ਆਉਂਦੀਆਂ ਹਨ ਜਿਹੜੀਆਂ ਉਹ ਖੜ੍ਹੀਆਂ ਕਰ ਦਿੰਦੇ ਹਨ। ਜਿਹੜੇ

[ਸਰਦਾਰ ਮਹੇਸ਼ਇੰਦਰ ਸਿੰਘ]

ਉਨ੍ਹਾਂ ਦੀ ਮੈਨੇਜਮੈਂਟ ਦੇ ਚੇਅਰਮੈਨ, ਵਾਈਸ-ਚੇਅਰਮੈਨ ਜਾਂ ਬਾਕੀ ਮੈਂਬਰ ਹਨ, ਉਨ੍ਹਾਂ ਨੂੰ ਵੱਡੀਆਂ-ਵੱਡੀਆਂ ਕਾਰਾਂ ਦਿੱਤੀਆਂ ਹੋਈਆਂ ਹਨ, ਉਨ੍ਹਾਂ ਨੂੰ ਤਨਖਾਹ ਦੇ ਰੂਪ ਵਿੱਚ ਵੱਡੀਆਂ ਕੋਠੀਆਂ ਦੇ ਕੇ ਉਸ ਇੰਸਟੀਚਿਊਸ਼ਨ ਵਿਚੋਂ ਬਹੁਤ ਜ਼ਿਆਦਾ ਪੈਸਾ ਕੱਢਿਆ ਜਾਂਦਾ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਮਨ ਵਿਚ ਇਕ ਬਹੁਤ ਵੱਡਾ ਖਦਸ਼ਾ ਹੈ ਕਿ ਉਨ੍ਹਾਂ ਦਾ ਮਿਸ਼ਨ ਪੜ੍ਹਾਉਣਾ ਨਹੀਂ ਰਹਿ ਗਿਆ ਬਲਕਿ ਵਪਾਰਕ ਧੰਦਾ ਬਣ ਗਿਆ ਹੈ। ਇਨ੍ਹਾਂ ਗੱਲਾਂ ਵੱਲ ਸਿੱਖਿਆ ਮੰਤਰੀ ਜੀ ਧਿਆਨ ਦੇਣ ਦੀ ਖੇਚਲ ਕਰਨ। ਸਪੀਕਰ ਸਾਹਿਬ, ਮੈਨੂੰ ਸਮਾਂ ਦੇਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਸ਼੍ਰੀ ਅਨਿਲ ਜੋਸ਼ੀ ਜੀ, ਕੇਵਲ 2-3 ਮਿੰਟ ਲਈ ਬੋਲਣ। ਮੇਰੇ ਕੋਲ ਸਮਾਂ ਬਹੁਤ ਘੱਟ ਹੈ ਅਤੇ ਬਿਜ਼ਨਸ ਬਹੁਤ ਸਾਰਾ ਨਿਪਟਾਉਣ ਵਾਲਾ ਰਹਿੰਦਾ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਅਨਿਲ ਜੋਸ਼ੀ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇੱਕ-ਦੋ ਮਿੰਟ ਹੀ ਲਵਾਂਗਾ। ਮੈਂ ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਅਤੇ ਸਿੱਖਿਆ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਅੱਜ ਡੀ.ਏ.ਵੀ. ਯੂਨੀਵਰਸਿਟੀ ਦਾ ਬਿਲ ਲਿਆ ਕੇ ਬੜਾ ਇਤਿਹਾਸਕ ਕੰਮ ਕੀਤਾ ਹੈ। ਮੈਂ ਪਹਿਲਾਂ ਹੀ ਇਹ ਕਹਾਂਗਾ ਕਿ ਇਸ ਨੂੰ ਬੜੀ ਸ਼ਾਨ ਨਾਲ ਪਾਸ ਕੀਤਾ ਜਾਵੇ। ਸਪੀਕਰ ਸਾਹਿਬ, ਇਹ ਕੋਈ ਇੰਡੀਵਿਜ਼ੂਅਲ ਨਹੀਂ ਹੈ, ਡੀ.ਏ.ਵੀ. ਇਕ ਅਜਿਹੀ ਸੰਸਥਾ ਹੈ ਜਿਸ ਨਾਲ ਪੰਜਾਬ ਦੇ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੇ ਲੋਕਾਂ ਦਾ ਵੀ ਵਿਸ਼ਵਾਸ ਜੁੜਿਆ ਹੋਇਆ ਹੈ। ਜਦੋਂ ਡੀ.ਏ.ਵੀ. ਦਾ ਨਾਂ ਆਉਂਦਾ ਹੈ ਤਾਂ ਆਟੋਮੈਟੀਕਲੀ ਵਿਦਿਆਰਥੀਆਂ ਅਤੇ ਉਨ੍ਹਾਂ ਦੇ ਮਾਪਿਆਂ ਦੇ ਦਿਮਾਗ ਵਿਚ ਅਜਿਹਾ ਵਿਸ਼ਵਾਸ ਜੁੜ ਜਾਂਦਾ ਹੈ ਕਿ ਜੇ ਉਥੇ ਬੱਚੇ ਨੂੰ ਪੜ੍ਹਨ ਦਾ ਮੌਕਾ ਮਿਲਦਾ ਹੈ ਤਾਂ ਉਹ ਪਰਿਵਾਰ ਆਪਣੇ ਆਪ ਨੂੰ ਸੁਭਾਗਾ ਸਮਝਦਾ ਹੈ। ਇਸ ਤਰ੍ਹਾਂ ਬੱਚੇ ਦਾ ਜੀਵਨ ਬਣ ਜਾਂਦਾ ਹੈ। ਇਸ ਸੰਸਥਾ ਨਾਲ ਲੋਕਾਂ ਦਾ ਐਸਾ ਵਿਸ਼ਵਾਸ ਜੁੜਿਆ ਹੋਇਆ ਹੈ। ਆਰੀਆ ਸਮਾਜ ਦੇ ਬਾਨੀ ਸਵਾਮੀ ਵਿਵੇਕਾਨੰਦ ਜੀ ਸਰਸਵਤੀ ਅਤੇ ਗਿਰਜਾ ਨੰਦ ਜੀ ਵਰਗੇ ਮਹਾਂਪੁਰਸ਼ਾਂ ਜੀ ਨੇ ਜਿਹੜਾ ਮਾਰਗ ਵਿਖਾਇਆ ਹੈ, ਉਸ ਨੂੰ ਜਿਊਂਦਾ ਰੱਖਣ ਵਾਸਤੇ, ਉਨ੍ਹਾਂ ਦੀ ਸੋਚ ਨੂੰ ਜਿਊਂਦਾ ਰੱਖਣ ਵਾਸਤੇ ਇਹ ਐਜੂਕੇਸ਼ਨਲ

ਸੁਸਾਇਟੀ ਬਣੀ ਹੈ। ਅਮੈਂਡਮੈਂਟ ਤਾਂ ਆ ਗਈ ਹੈ ਪਰ ਮੈਂ ਚਾਹੁੰਦਾ ਸੀ ਕਿ ਇਸ ਦਾ ਦਾਇਰਾ ਪੂਰੇ ਹਿੰਦੁਸਤਾਨ ਵਿੱਚ ਵਧਾਇਆ ਜਾਵੇ ਕਿਉਂਕਿ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡੀ.ਏ.ਵੀ. ਐਸੀ ਸੰਸਥਾ ਹੈ, ਹੋ ਸਕਦਾ ਹੈ ਕਿ ਕਿਤੇ ਡਰ ਹੋਵੇ ਕਿਉਂਕਿ ਐਜੂਕੇਸ਼ਨ ਦੇ ਵਿੱਚ ਡੀ.ਏ.ਵੀ. ਦੇ ਨਾਂ ਤੇ ਅਸੀਂ ਦੇਖਦੇ ਹਾਂ ਕਿ ਛੋਟੇ ਸਕੂਲਾਂ ਵਿੱਚ ਵੀ ਲਾਈਨ ਲੱਗੀ ਹੁੰਦੀ ਹੈ। ਉਥੇ ਬੱਚਿਆਂ ਦੀ ਉਨੀ ਪ੍ਰੋਵੀਜ਼ਨ ਨਹੀਂ ਹੁੰਦੀ ਜਿੰਨੇ ਬੱਚੇ ਮਾਤਾ ਪਿਤਾ ਦਾਖਲ ਕਰਵਾਉਣਾ ਚਾਹੁੰਦੇ ਹਨ। ਕਾਲਜ ਵੇਖ ਲਈਏ ਉਥੇ ਵੀ ਇਹੀ ਹਾਲ ਹੈ। ਮੈਨੂੰ ਵੀ ਟੈਕਨੀਕਲ ਐਜੂਕੇਸ਼ਨ ਦਾ ਜ਼ਿੰਮਾ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਦਿੱਤਾ ਹੈ। ਸਾਡੇ ਵੀ ਪਾਲੀਟੈਕਨਿਕ ਹਨ, ਗੌਰਮਿੰਟ ਦੇ ਹਨ ਪਰ ਮੈਂ ਇਹ ਗੱਲ ਐਪਰੀਸ਼ੀਏਟ ਕਰਨਾ ਚਾਹੁੰਦਾ ਹਾਂ ਕਿਉਂਕਿ ਜਿਹੜੀ ਚੀਜ਼ ਚੰਗੀ ਹੈ, ਉਸ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਜੇ ਕੋਈ ਪਾਲੀਟੈਕਨਿਕ ਡੀ.ਏ.ਵੀ. ਨਾਲ ਜੁੜ ਗਿਆ ਹੈ ਤੇ ਅਰਧ ਸਰਕਾਰੀ ਹੋ ਗਿਆ ਹੈ ਤਾਂ ਉਥੇ ਇੱਕ ਵੀ ਸੀਟ ਖਾਲੀ ਨਹੀਂ ਰਹਿੰਦੀ। ਹੋਰ ਬਹੁਤ ਸਾਰੀਆਂ ਇੰਡਵਿਜ਼ਿਊਲ ਯੂਨੀਵਰਸਿਟੀਆਂ ਹੋਣਗੀਆਂ, ਬਹੁਤ ਸਾਰੇ ਕਾਲਜ ਹੋਣਗੇ ਪਰ ਡੀ.ਏ.ਵੀ. ਵਰਗਾ ਵਿਸ਼ਵਾਸ ਨਾ ਤਾਂ ਅੱਜ ਤੱਕ ਕੋਈ ਬਣਾ ਸਕਿਆ ਹੈ ਤੇ ਆਉਣ ਵਾਲੇ ਸਮੇਂ ਵਿੱਚ ਵੀ ਇਹੋ ਆਸ ਹੈ ਕਿ ਕੁਆਲਟੀ ਐਜੂਕੇਸ਼ਨ ਦਾ ਗੈਪ ਡੀ.ਏ.ਵੀ. ਸੰਸਥਾ ਪੂਰਾ ਕਰੇਗੀ। ਮੈਂ ਬਹੁਤਾ ਨਹੀਂ ਬੋਲਦਾ ਕਿਉਂਕਿ ਡਿਪਟੀ ਸੀ.ਐਮ.ਸਾਹਿਬ ਨੇ ਵੀ ਬੋਲਣਾ ਹੈ। ਮੈਂ ਸਾਰੀਆਂ ਗੱਲਾਂ ਐਨਡੋਰਸ ਕਰਦਾ ਹਾਂ। ਚੀਮਾ ਸਾਹਿਬ ਨੇ, ਕਾਲੀਆ ਸਾਹਿਬ ਨੇ ਜੋ ਖਦਸ਼ੇ ਜਤਾਏ ਹਨ ਕਿ ਗਰੀਬ ਬੱਚੇ ਹਨ ਪਰ ਇੰਟੈਲੀਜੈਂਟ ਹਨ, ਉਸ ਵਾਸਤੇ ਵਾਕਿਆ ਹੀ ਜ਼ਰੂਰ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ ਕਿ ਉਸ ਨੂੰ ਪੜ੍ਹਨ ਦਾ ਮੌਕਾ ਮਿਲੇ। ਉਸ ਵਾਸਤੇ ਕੁਝ ਕਨਸੈਸ਼ਨ ਹੋਵੇ ਜਾਂ ਕੋਈ ਫਰੀ ਪੜ੍ਹਾਈ ਦੀ ਪ੍ਰੋਵੀਜ਼ਨ ਹੋਵੇ। ਉਹ ਇੰਟੈਲੀਜੈਂਟ ਬੱਚੇ ਜਿਹੜੇ ਇਨ੍ਹਾਂ ਸੰਸਥਾਵਾਂ ਵਿੱਚ ਪੈਸੇ ਦੀ ਕਮੀ ਕਰਕੇ ਨਹੀਂ ਜਾ ਸਕਦੇ, ਉਨ੍ਹਾਂ ਨੂੰ ਜ਼ਰੂਰ ਪ੍ਰੋਵੀਜ਼ਨ ਦੇਣੀ ਚਾਹੀਦੀ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਸਿੱਖਿਆ ਮੰਤਰੀ ਸਾਹਿਬ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਤਿਹਾਸਿਕ ਫੈਸਲਾ ਡੀ.ਏ.ਵੀ. ਯੂਨੀਵਰਸਿਟੀ ਬਣਾਉਣ ਦਾ ਲਿਆ ਹੈ।

ਬਹੁਤ–ਬਹੁਤ ਵਧਾਈ ਜੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਦੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 5 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 6**

**ਮਾਨਯੋਗ ਸਪੀਕਰ :** ਸਰਦਾਰ ਸਿਕੰਦਰ ਸਿੰਘ ਮਲੂਕਾ, ਉਚੇਰੀ ਸਿੱਖਿਆ ਮੰਤਰੀ ਵੱਲੋਂ ਕਲਾਜ਼ 6 ਦੇ ਸਬੰਧ ਵਿੱਚ ਸੋਧਨਾ ਦਾ ਨੋਟਿਸ ਪ੍ਰਾਪਤ ਹੋਇਆ ਹੈ। ਮੰਤਰੀ ਜੀ ਸੋਧਨਾ ਪੇਸ਼ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ– ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਵਿੱਚ, ਕਲਾਜ਼ 6 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ–

"6. (1) ਯੂਨੀਵਰਸਿਟੀ ਆਪਣੇ ਕੈਂਪਸ ਅਤੇ ਇਸ ਦੀਆਂ ਸਬੰਧਿਤ ਸੰਸਥਾਵਾਂ ਦੇ ਅੰਦਰ ਜੋ ਸੁਸਾਇਟੀ ਦੁਆਰਾ ਚਲਾਈ ਜਾਂ ਸੰਚਾਲਿਤ ਕੀਤੀ ਜਾਂਦੀ ਹੈ, ਆਪਣੇ ਅਧਿਕਾਰਾਂ ਦੀ ਵਰਤੋਂ ਕਰੇਗੀ।

(2) ਯੂਨੀਵਰਸਿਟੀ, ਸੁਸਾਇਟੀ ਦੁਆਰਾ ਸਥਾਪਿਤ, ਚਲਾਈ ਜਾਣ ਵਾਲੀ ਜਾਂ ਸੰਚਾਲਿਤ ਕੀਤੀਆਂ ਜਾਣ ਵਾਲੀਆਂ ਹੋਰ ਵਿਦਿਅਕ ਜਾਂ ਪੇਸ਼ਾਵਰਾਨਾ ਸੰਸਥਾਵਾਂ ਦੀ ਸੰਬੱਧਤਾ ਕਰੇਗੀ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਵਿੱਚ, ਕਲਾਜ਼ 6 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ-

"6. (1) ਯੂਨੀਵਰਸਿਟੀ ਆਪਣੇ ਕੈਂਪਸ ਅਤੇ ਇਸ ਦੀਆਂ ਸਬੰਧਿਤ ਸੰਸਥਾਵਾਂ ਦੇ ਅੰਦਰ ਜੋ ਸੁਸਾਇਟੀ ਦੁਆਰਾ ਚਲਾਈ ਜਾਂ ਸੰਚਾਲਿਤ ਕੀਤੀ ਜਾਂਦੀ ਹੈ, ਆਪਣੇ ਅਧਿਕਾਰਾਂ ਦੀ ਵਰਤੋਂ ਕਰੇਗੀ।

(2) ਯੂਨੀਵਰਸਿਟੀ, ਸੁਸਾਇਟੀ ਦੁਆਰਾ ਸਥਾਪਿਤ, ਚਲਾਈ ਜਾਣ ਵਾਲੀ ਜਾਂ ਸੰਚਾਲਿਤ ਕੀਤੀਆਂ ਜਾਣ ਵਾਲੀਆਂ ਹੋਰ ਵਿਦਿਅਕ ਜਾਂ ਪੇਸ਼ਾਵਰਾਨਾ ਸੰਸਥਾਵਾਂ ਦੀ ਸੰਬਧਤਾ ਕਰੇਗੀ।"

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 ਵਿੱਚ, ਕਲਾਜ਼ 6 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ-

"6. (1) ਯੂਨੀਵਰਸਿਟੀ ਆਪਣੇ ਕੈਂਪਸ ਅਤੇ ਇਸ ਦੀਆਂ ਸਬੰਧਿਤ ਸੰਸਥਾਵਾਂ ਦੇ ਅੰਦਰ ਜੋ ਸੁਸਾਇਟੀ ਦੁਆਰਾ ਚਲਾਈ ਜਾਂ ਸੰਚਾਲਿਤ ਕੀਤੀ ਜਾਂਦੀ ਹੈ, ਆਪਣੇ ਅਧਿਕਾਰਾਂ ਦੀ ਵਰਤੋਂ ਕਰੇਗੀ।

(2) ਯੂਨੀਵਰਸਿਟੀ, ਸੁਸਾਇਟੀ ਦੁਆਰਾ ਸਥਾਪਿਤ, ਚਲਾਈ ਜਾਣ ਵਾਲੀ ਜਾਂ ਸੰਚਾਲਿਤ ਕੀਤੀਆਂ ਜਾਣ ਵਾਲੀਆਂ ਹੋਰ ਵਿਦਿਅਕ ਜਾਂ ਪੇਸ਼ਾਵਰਾਨਾ ਸੰਸਥਾਵਾਂ ਦੀ ਸੰਬੱਧਤਾ ਕਰੇਗੀ।"

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਮੈਂ ਕਲਾਜ਼ 6 (ਸੋਧੇ ਅਨੁਸਾਰ) ਸਦਨ ਦੀ ਵੋਟ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 6 (ਸੋਧੇ ਅਨੁਸਾਰ) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸੋਧੇ ਅਨੁਸਾਰ ਪ੍ਰਵਾਨ ਹੋਇਆ।***

**ਕਲਾਜ਼ਾਂ 7 ਤੋਂ 45**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 7 ਤੋਂ 45 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 7 ਤੋਂ 45 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ-

ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 (ਸੋਧੇ ਅਨੁਸਾਰ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 (ਸੋਧੇ ਅਨੁਸਾਰ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਡੀ.ਏ.ਵੀ. ਯੂਨੀਵਰਸਿਟੀ ਬਿਲ, 2012 (ਸੋਧੇ ਅਨੁਸਾਰ) ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

## 7. The Desh Bhagat University Bill, 2012
## (Replacing Ordinance)

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਸ਼੍ਰੀਮਾਨ ਜੀ, ਮੈਂ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ., ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਹੱਤਵਪੂਰਨ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਮੰਤਰੀ ਸਾਹਿਬ ਵੱਲੋਂ ਪੇਸ਼ ਕੀਤੇ ਗਏ ਦੇਸ਼ ਭਗਤ ਯੂਨੀਵਰਸਿਟੀ ਬਿਲ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ। ਵੈਸੇ ਤਾਂ ਪਿਛਲੇ ਡੀ.ਏ.ਵੀ. ਯੂਨੀਵਰਸਿਟੀ ਬਿਲ ਤੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਐਜੂਕੇਸ਼ਨ ਦੀ ਲੋੜ ਤੇ ਬੋਲਿਆ ਹੈ ਅਤੇ ਜਿਹੜੇ ਖਦਸ਼ੇ ਹਨ, ਜਿਹੜੇ ਸ਼ੱਕ ਹਨ, ਉਸ ਸਬੰਧੀ ਵੀ ਉਨ੍ਹਾਂ ਨੇ ਬੜੀ ਤਰਤੀਬ ਵਿੱਚ ਲੋਕਾਂ ਦੇ ਹਿਤ ਵਿੱਚ ਜਾਣਕਾਰੀ ਦਿੱਤੀ ਹੈ। ਸਤਿਕਾਰਯੋਗ ਸਪੀਕਰ ਸਾਹਿਬ, ਐਜੂਕੇਸ਼ਨ ਤੋਂ ਬਿਨਾਂ ਕੋਈ ਘਰ, ਕੋਈ ਸੂਬਾ, ਕੋਈ ਦੇਸ਼ ਤਰੱਕੀ ਨਹੀਂ ਕਰ ਸਕਦਾ। ਜੇ ਅਮਰੀਕਾ ਨੇ, ਯੂਰਪੀਅਨ ਦੇਸ਼ਾਂ ਨੇ ਤਰੱਕੀ ਕੀਤੀ ਹੈ ਤਾਂ ਉਨ੍ਹਾਂ ਦਾ ਸਾਲਿਡ ਐਜੂਕੇਸ਼ਨ ਸਿਸਟਮ ਹੈ, ਜਿਹੜਾ ਉਨ੍ਹਾਂ ਨੂੰ ਇਥੋਂ ਤੱਕ ਲੈ ਕੇ ਆਇਆ ਹੈ। ਕਿਸੇ ਵੀ ਦੇਸ਼ ਦੀ ਡਿਵੈਲਪਮੈਂਟ, ਪ੍ਰੋਗਰੈਸ ਅਤੇ ਫਿਊਚਰ ਵਾਸਤੇ ਚੰਗੀ ਐਜੂਕੇਸ਼ਨ ਦਾ, ਮਿਆਰੀ ਐਜੂਕੇਸ਼ਨ ਦਾ ਹੋਣਾ ਬਹੁਤ ਜ਼ਰੂਰੀ ਹੈ। ਪਹਿਲਾਂ ਪਹਿਲ ਪੰਜਾਬ ਵਿੱਚ ਤਿੰਨ ਯੂਨੀਵਰਸਿਟੀਆਂ ਹੀ ਹੁੰਦੀਆਂ ਸਨ- ਪੰਜਾਬੀ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ। ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਪ੍ਰਾਈਵੇਟ ਯੂਨੀਵਰਸਿਟੀਆਂ ਨੂੰ ਵੀ ਅਲਾਓ ਕੀਤਾ ਗਿਆ ਔਰ ਹੁਣ ਪ੍ਰਾਈਵੇਟ ਯੂਨੀਵਰਸਿਟੀਆਂ ਵੀ ਐਜੂਕੇਸ਼ਨ ਦੇ ਖੇਤਰ ਵਿਚ ਆਈਆਂ ਹਨ, ਜਿਨ੍ਹਾਂ

[ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ., ਦੀ ਭਲਾਈ ]

ਨੇ ਬਹੁਤ ਵੱਡਾ ਯੋਗਦਾਨ ਪਾਇਆ ਹੈ। ਮੈਂ ਜ਼ਿਆਦਾ ਉਹੀ ਪੁਰਾਣੀਆਂ ਗੱਲਾਂ ਰਿਪੀਟ ਨਹੀਂ ਕਰਨੀਆਂ ਚਾਹਾਂਗਾ ਕਿਉਂਕਿ ਇਹ ਗੱਲ ਦੇਖਣੀ ਬਹੁਤ ਜ਼ਰੂਰੀ ਹੈ ਕਿ ਪ੍ਰਾਈਵੇਟ ਯੂਨੀਵਰਸਿਟੀ ਦੇ ਵਿੱਚ ਜਿੰਨੇ ਵੀ ਗਵਰਨਿੰਗ ਬਾਡੀ ਦੇ ਮੈਂਬਰ ਹੁੰਦੇ ਹਨ ਜਾਂ ਕੋਈ ਟੌਪ ਬਾਡੀ ਹੁੰਦੀ ਹੈ, ਉਸ ਵਿੱਚ ਜ਼ਿਆਦਾਤਰ ਉਸ ਦੇ ਪਰਿਵਾਰ ਦੇ ਮੈਂਬਰ ਹੀ ਸ਼ਾਮਿਲ ਹੁੰਦੇ ਹਨ। ਇਸ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਸਿਰਫ ਪ੍ਰਾਫਿਟ ਮੇਕਿੰਗ ਵਾਸਤੇ ਐਜੂਕੇਸ਼ਨ ਦੀ ਲਾਈਨ ਨੂੰ ਇਨ੍ਹਾਂ ਨੇ ਚੂਜ਼ ਕੀਤਾ ਹੈ। ਇਸ ਗੱਲ ਨੂੰ ਆਪਾਂ ਨੂੰ ਬਹੁਤ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਜਿਹੜੀ ਜਲੰਧਰ ਦੀ ਯੂਨੀਵਰਸਿਟੀ ਹੈ, ਪਿਆਰੀ ਪਿਆਰੀ ਯੂਨੀਵਰਸਿਟੀ ਦਾ ਹੁਣੇ ਸਾਡੇ ਆਨਰੇਬਲ ਮੈਂਬਰ ਸਾਹਿਬ ਕਹਿ ਕੇ ਗਏ ਹਨ, ਪਿਆਰੀ ਪਿਆਰੀ ਤੇ ਮਿੱਠੀ ਮਿੱਠੀ। ਉਸ ਦੇ ਬਾਰੇ ਠੀਕ ਹੈ ਕਿ ਪਿਛਲੇ ਸਮੇਂ ਦੇ ਵਿਚ ਸਕੂਲਾਂ ਦੇ ਘੱਟ ਹੋਣ, ਯੂਨੀਵਰਸਿਟੀਆਂ ਦੇ ਅਤੇ ਕਾਲਜਿਜ਼ ਦੇ ਘੱਟ ਹੋਣ ਕਰਕੇ ਆਮ ਲੋਕਾਂ ਦੀ ਪਹੁੰਚ ਨਹੀਂ ਹੁੰਦੀ ਸੀ ਤੇ ਜਿਥੇ ਕਿਤੇ ਕਿਸੇ ਨੂੰ ਐਡਮਿਸ਼ਨ ਮਿਲਦੀ ਸੀ, ਲੈ ਲੈਂਦਾ ਸੀ ਤੇ ਬਾਕੀ ਪੜ੍ਹਾਈ ਛੱਡ ਜਾਂਦੇ ਸਨ। ਹੁਣ ਵੀ ਉਹ ਹੀ ਬੱਚੇ ਇਨ੍ਹਾਂ ਯੂਨੀਵਰਸਿਟੀਆਂ ਦੇ ਵਿਚ ਦਾਖਲਾ ਲੈਂਦੇ ਹਨ ਜਿਨ੍ਹਾਂ ਨੂੰ ਹੋਰ ਕਿਤੇ ਐਡਮਿਸ਼ਨ ਨਹੀਂ ਮਿਲਦੀ ਤੇ ਸਿਰਫ ਸਰਟੀਫਿਕੇਟ ਪ੍ਰਾਪਤ ਕਰਨ ਲਈ, ਡਿਪਲੋਮਾ, ਡਿਗਰੀ ਪ੍ਰਾਪਤ ਕਰਨ ਲਈ ਹੀ ਉਹ ਇਹੋ ਜਿਹੀਆਂ ਯੂਨੀਵਰਸਿਟੀਆਂ ਦੇ ਵਿਚ ਜਾਂਦੇ ਹਨ। ਇਹ ਗੱਲ ਆਨਰੇਬਲ ਮੈਂਬਰ, ਕਾਲੀਆ ਸਾਹਿਬ ਦੀ ਬਿਲਕੁਲ ਠੀਕ ਹੈ ਕਿ ਉਸ ਯੂਨੀਵਰਸਿਟੀ ਵਿੱਚੋਂ ਇੰਜੀਨੀਅਰਿੰਗ ਦੇ ਖੇਤਰ ਵਿਚ ਪਾਸ ਡਿਗਰੀ ਵਾਲੇ, ਸਰਟੀਫਿਕੇਟ ਵਾਲੇ ਬੱਚਿਆਂ ਨੂੰ ਕਿਤੇ ਜੌਬ ਨਹੀਂ ਮਿਲਦੀ। ਪੰਜਾਬ ਵਿਚ ਵੀ ਨਹੀਂ ਮਿਲਦੀ ਅਤੇ ਪੰਜਾਬ ਦੇ ਬਾਹਰ ਵੀ ਨਹੀਂ ਮਿਲਦੀ ਹੈ ਤੇ ਕੋਈ ਫਰਨੀਚਰ ਦੀ ਦੁਕਾਨ ਤੇ, ਕੋਈ ਕੱਪੜੇ ਦੀ ਦੁਕਾਨ ਤੇ ਕੋਈ ਛੋਟੇ ਮੋਟੇ ਬਿਜ਼ਨਸ ਕਰਕੇ ਗੁਜ਼ਾਰਾ ਕਰਦਾ ਹੈ। ਇਹੋ ਜਿਹੀਆਂ ਬਹੁਤ ਸਾਰੀਆਂ ਉਦਾਹਰਣਾਂ ਹਨ। ਇਥੋਂ ਤੱਕ ਕਿ ਥੋੜ੍ਹੇ ਦਿਨਾਂ ਦੀ ਗੱਲ ਹੈ, ਮੇਰਾ ਬੜਾ ਕਾਬਲ ਦੋਸਤ ਹੈ, ਉਹ ਕਹਿੰਦਾ ਕਿ ਪੰਜ ਬੱਚੇ ਖੜ੍ਹੇ ਕਰ ਦਿਉ ਤੇ ਮੈਂ ਪੰਜਾਂ ਦੇ ਵਿਚੋਂ ਤੁਹਾਨੂੰ ਦੱਸ ਦਿਆਂਗਾ ਕਿ ਇਹ ਬੱਚਾ ਕਿਹੜੀ ਯੂਨੀਵਰਸਿਟੀ ਦਾ ਪੜ੍ਹਿਆ ਹੈ। ਮੈਂ ਕਿਹਾ ਉਹ ਕਿਸ ਤਰ੍ਹਾਂ, ਤਾਂ ਕਹਿੰਦਾ ਖਾਸ ਕਰਕੇ ਇਹ ਤਾਂ ਮੈਂ ਦੱਸ ਦਿਆਂਗਾ ਕਿ ਇਨ੍ਹਾਂ ਪੰਜਾਂ ਦੇ ਵਿਚੋਂ ਪਿਆਰੀ ਤੇ ਮਿੱਠੀ ਯੂਨੀਵਰਸਿਟੀ ਵਿਚੋਂ ਕਿਹੜਾ ਪੜ੍ਹਿਆ ਹੈ। ਤੌਰ ਤਰੀਕਿਆਂ ਤੋਂ ਬਹੁਤ ਕੁਝ ਪਤਾ ਚੱਲ ਜਾਂਦਾ ਹੈ। ਜੇ ਤੁਸੀਂ ਪਲੇਸਮੈਂਟ ਦੀ ਗੱਲ ਕਰ ਲਵੋ ਕਿ ਕਿੰਨੇ ਬੱਚਿਆਂ ਨੂੰ ਨੌਕਰੀਆਂ ਮਿਲੀਆਂ ਹਨ,

ਕਿੰਨੇ ਬੱਚਿਆਂ ਨੂੰ ਸਰਕਾਰੀ ਨੌਕਰੀਆਂ ਮਿਲੀਆਂ ਹਨ, ਕਿੰਨੇ ਸਰਕਾਰੀ ਨੌਕਰੀਆਂ ਦੇ ਵਿਚ ਉਚੇ ਅਹੁਦਿਆਂ ਤੇ ਪਹੁੰਚੇ ਹਨ ਤਾਂ ਮੇਰਾ ਖਿਆਲ ਹੈ ਕਿ ਕੋਈ ਯੋਗਦਾਨ ਨਹੀਂ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਇਹ ਜ਼ਰੂਰ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਬਿਲ ਆਉਂਦਾ ਹੈ ਤਾਂ ਉਦੋਂ ਸਾਰੀਆਂ ਸ਼ਰਤਾਂ ਲਿਖੀਆਂ ਜਾਂਦੀਆਂ ਹਨ, ਉਦੋਂ ਖਾਸ ਕਰਕੇ ਸਪੋਰਟਸ ਦਾ ਵੀ ਲਿਖਿਆ ਜਾਂਦਾ ਹੈ ਲੇਕਿਨ ਇਹ ਪ੍ਰਾਈਵੇਟ ਇੰਸਟੀਚਿਊਸ਼ਨ, ਪ੍ਰਾਈਵੇਟ ਯੂਨੀਵਰਸਿਟੀਆਂ ਖੇਡਾਂ ਵੱਲ ਕੋਈ ਧਿਆਨ ਨਹੀਂ ਦਿੰਦੀਆਂ। ਇਸੇ ਕਰਕੇ ਜਦੋਂ ਇੰਟਰਨੈਸ਼ਨਲ ਲੈਵਲ ਦੇ ਕੰਪੀਟੀਸ਼ਨ ਹੁੰਦੇ ਹਨ, ਉਲੰਪਿਕ ਹੁੰਦੀ ਹੈ, ਏਸ਼ੀਅਨ ਗੇਮਜ਼ ਹੁੰਦੀਆਂ ਹਨ, ਕਾਮਨ ਵੈਲਥ ਦੀਆਂ ਗੇਮਜ਼ ਹੁੰਦੀਆਂ ਹਨ ਤਾਂ ਸਾਡਾ ਕੋਈ ਮੈਡਲ ਜਾਂ ਵੱਡੀ ਅਚੀਵਮੈਂਟ ਨਹੀਂ ਆਉਂਦੀ। ਇਹ ਯੂਨੀਵਰਸਿਟੀਆਂ ਖੇਡਾਂ ਦੇ ਸਟਰੱਕਚਰ ਲਈ ਬਿਲਕੁਲ ਕੋਈ ਪੈਸਾ ਖਰਚ ਨਹੀਂ ਕਰਦੇ, ਕੋਈ ਖੇਡਾਂ ਦੀ ਐਕਟੀਵਿਟੀ ਆਰਗੇਨਾਈਜ਼ ਨਹੀਂ ਕਰਦੇ, ਇਹ ਲੋੜ ਹੀ ਨਹੀਂ ਸਮਝਦੇ। ਖੇਡਾਂ ਦੇ ਵਿਚ ਉਨ੍ਹਾਂ ਨੂੰ ਟਾਈਮ ਵੀ ਦੇਣਾ ਪੈਣਾ ਹੈ, ਸਟਾਫ ਵੀ ਡਿਪਿਊਟ ਕਰਨਾ ਪੈਣਾ ਹੈ, ਫੰਡਜ਼ ਵੀ ਦੇਣੇ ਪੈਣੇ ਹਨ। ਉਹ ਇਹ ਸਾਰੇ ਫੰਡ ਬਚਾ ਕੇ ਰੱਖਦੇ ਹਨ, ਜਿਸ ਦੇ ਨਾਲ ਆਪਣੇ ਸੂਬੇ ਦਾ ਨੁਕਸਾਨ ਹੁੰਦਾ ਹੈ, ਖਾਸ ਕਰਕੇ ਚੰਗੇ ਖਿਡਾਰੀ ਪਰਡਿਊਸ ਨਹੀਂ ਕਰ ਸਕਦੇ। ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਯੂਨੀਵਰਸਿਟੀਆਂ ਤੇ ਵੀ ਕੋਈ ਚੈਕ ਰੱਖਣ ਦੀ ਲੋੜ ਹੈ ਤਾਂ ਕਿ ਸਪੋਰਟਸ ਨੂੰ ਕੋਈ ਨੁਕਸਾਨ ਨਾ ਹੋ ਸਕੇ। ਹਾਲਾਂ ਕਿ ਡੀ.ਏ.ਵੀ. ਯੂਨੀਵਰਸਿਟੀ ਦੀ ਗੱਲ ਹੋ ਗਈ ਹੈ, ਉਹ ਸਰਬ ਪ੍ਰਮਾਣਿਤ ਇੰਸਟੀਚਿਊਸ਼ਨ ਹੈ, ਜਿਸ ਨੇ ਨਾਰਥ ਇੰਡੀਆ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਹੈ, ਔਰ ਉਥੋਂ ਪੜ੍ਹ ਕੇ, ਸਿੱਖਿਆ ਪ੍ਰਾਪਤ ਕਰਕੇ ਬਹੁਤ ਸਾਰੇ ਖੇਤਰਾਂ ਵਿਚ ਲੋਕਾਂ ਨੇ ਸੇਵਾ ਕੀਤੀ ਹੈ। ਉਸ ਯੂਨੀਵਰਸਿਟੀ ਨੇ, ਉਸ ਡੀ.ਏ.ਵੀ. ਅਦਾਰੇ ਨੇ ਗਰੀਬਾਂ ਦੇ ਬੱਚਿਆਂ ਨੂੰ ਬਹੁਤ ਅਪਣਾਇਆ ਹੈ, ਚਾਹੇ ਉਹ ਸ਼ਡਿਊਲਡ ਕਾਸਟ ਬੱਚੇ ਹਨ, ਚਾਹੇ ਉਹ ਆਮ ਗਰੀਬ ਹਨ, ਉਨ੍ਹਾਂ ਨੇ ਮੁੱਢ ਤੋਂ ਹੀ ਉਨ੍ਹਾਂ ਨੂੰ ਸਿੱਖਿਆ ਦਿੱਤੀ ਹੈ। ਅੱਜ ਦੇ ਪੰਜਾਬ ਦੇ ਅੰਦਰ ਗਰੀਬਾਂ ਦੇ ਬੱਚਿਆਂ ਨੂੰ ਐਜੂਕੇਸ਼ਨ ਮਿਲੀ ਹੈ ਤਾਂ ਉਸ ਵਿਚ ਡੀ.ਏ.ਵੀ. ਅਦਾਰੇ ਦਾ ਬਹੁਤ ਵੱਡਾ ਯੋਗਦਾਨ ਹੈ। ਇਸੇ ਤਰ੍ਹਾਂ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਤੇ ਧਿਆਨ ਰੱਖਣ ਲਈ, ਉਨ੍ਹਾਂ ਤੇ ਚੈਕ ਰੱਖਣ ਲਈ, ਕੋਈ ਨਾ ਕੋਈ ਹਾਈ ਲੈਵਲ ਦੀ ਬਾਡੀ ਜ਼ਰੂਰ ਬਣਨੀ ਚਾਹੀਦੀ ਹੈ ਤਾਂ ਕਿ ਸਪੋਰਟਸ ਦੇ ਮਾਮਲੇ ਤੇ ਚੈਕ ਰੱਖਿਆ ਜਾ ਸਕੇ। ਦੂਜੀ ਗੱਲ, ਸਪੀਕਰ ਸਾਹਿਬ, ਇੱਕ ਇੰਪਾਰਟੈਂਟ ਮਾਮਲਾ ਹੈ ਕਿ ਜਿਥੇ ਕਿਸੇ ਯੂਨੀਵਰਸਿਟੀ

[ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ., ਦੀ ਭਲਾਈ ]

ਦੇ ਵਿਚ ਸਟੂਡੈਂਟਸ ਜ਼ਿਆਦਾ ਹੁੰਦੇ ਹਨ, ਉਥੇ ਸਟਾਫ ਵੀ ਬਹੁਤ ਜ਼ਿਆਦਾ ਹੁੰਦਾ ਹੈ। ਜੇਕਰ 25000 ਸਟੂਡੈਂਟ ਹਨ ਤਾਂ ਜ਼ਾਹਿਰ ਹੈ ਕਿ ਉਥੇ 4000-5000 ਟੀਚਿੰਗ ਤੇ ਨਾਨ ਟੀਚਿੰਗ ਸਟਾਫ ਵੀ ਹੋਵੇਗਾ। ਕਦੇ ਇਹ ਯੂਨੀਵਰਸਿਟੀਆਂ ਇਹ ਨਹੀਂ ਵੇਖਦੀਆਂ ਕਿ ਸਾਡੇ ਸੂਬੇ ਵਿਚੋਂ ਅਸੀਂ ਕਿੰਨੀ ਇੰਪਲਾਇਮੈਂਟ ਕ੍ਰੀਏਟ ਕੀਤੀ ਹੈ। ਉਨ੍ਹਾਂ ਨੂੰ ਸਸਤੇ ਭਾਅ ਤੇ ਟੀਚਰ ਤੇ ਸਸਤਾ ਸਟਾਫ ਚਾਹੀਦਾ ਹੈ, ਉਹ ਨਾਲ ਦੇ ਸੂਬਿਆਂ ਦੇ ਵਿਚੋਂ ਵੀ ਲੈ ਕੇ ਆਉਂਦੇ ਹਨ ਜੋ ਕਿ ਧਿਆਨ ਰੱਖਣ ਯੋਗ ਗੱਲ ਹੈ। ਇਹ ਇਕੱਲਾ ਯੂਨੀਵਰਸਿਟੀਆਂ ਦੇ ਵਿਚ ਹੀ ਨਹੀਂ ਬਲਕਿ ਦੂਸਰੇ ਅਦਾਰਿਆਂ ਤੇ ਵੀ ਧਿਆਨ ਰੱਖਣ ਦੀ ਲੋੜ ਹੈ ਕਿ ਜਦੋਂ ਸਟਾਫ ਭਰਤੀ ਕਰਦੇ ਹਨ, ਇੰਪਲਾਇਮੈਂਟ ਦਿੰਦੇ ਹਨ ਤਾਂ ਉਸ ਵਿਚ ਪੂਰੀ ਤਨਖਾਹ ਤੇ ਪੰਜਾਬੀ ਬੱਚਿਆਂ ਨੂੰ ਪਹਿਲ ਮਿਲਣੀ ਚਾਹੀਦੀ ਹੈ। ਇਹ ਚੀਜ਼ਾਂ ਬਹੁਤ ਜ਼ਰੂਰੀ ਹਨ। (ਥੰਪਿੰਗ) ਇਸ ਤੋਂ ਬਾਅਦ ਮਾਨਯੋਗ ਸਪੀਕਰ ਸਾਹਿਬ, ਯੂਨੀਵਰਸਿਟੀਆਂ ਦਾ ਬਣਨਾ ਬਹੁਤ ਜ਼ਰੂਰੀ ਹੈ ਕਿਉਂਕਿ ਅੱਜ ਵੀ ਸਾਡੇ ਪੰਜਾਬ ਦੇ ਬਹੁਤ ਸਾਰੇ ਬੱਚੇ ਦੂਜੇ ਸੂਬਿਆਂ ਅਤੇ ਦੂਜੇ ਦੇਸ਼ਾਂ ਵਿੱਚ ਜਾ ਕੇ ਪੜ੍ਹਦੇ ਹਨ।

**ਮਾਨਯੋਗ ਸਪੀਕਰ :** ਧੰਨਵਾਦ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ:** ਇੱਕ ਮਿੰਟ, ਸਪੀਕਰ ਸਾਹਿਬ, ਜੇਕਰ ਅਸੀਂ, ਇਹੋ ਜਿਹੀਆਂ ਯੂਨੀਵਰਸਿਟੀਆਂ ਦਾ ਬਿਲ ਪਾਸ ਕਰਦੇ ਹਾਂ ਤਾਂ ਇਸ ਨਾਲ ਸਾਡੇ ਸੂਬੇ ਦੀ ਐਜੂਕੇਸ਼ਨ ਅੱਗੇ ਵਧੇਗੀ। ਮੇਰੀ ਇੱਕ ਬੇਨਤੀ ਹੋਰ ਹੈ ਕਿ ਕੋਈ ਅਜਿਹੀ ਬਾਡੀ ਜ਼ਰੂਰ ਬਣਾਈ ਜਾਵੇ ਤਾਂ ਕਿ ਇਨ੍ਹਾਂ ਯੂਨੀਵਰਸਿਟੀਆਂ ਤੇ ਚੈੱਕ ਰੱਖਿਆ ਜਾ ਸਕੇ। ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਬਿਲ ਦੇ ਹੱਕ ਵਿੱਚ ਆਪਣੀ ਸਹਿਮਤੀ ਪ੍ਰਗਟ ਕਰਦਾ ਹਾਂ। ਇਸ ਬਿਲ ਨੂੰ ਜ਼ਰੂਰ ਪਾਸ ਕਰਨਾ ਚਾਹੀਦਾ ਹੈ ਅਤੇ ਇਸ ਯੂਨੀਵਰਸਿਟੀ ਨੂੰ ਅਲਾਓ ਕਰਨਾ ਚਾਹੀਦਾ ਹੈ। ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਇਸ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਐਸ਼ੋਰੈਂਸ ਦੇਣ ਕਿ ਜਿਹੜੇ ਖ਼ਦਸ਼ੇ ਪ੍ਰਗਟਾਏ ਗਏ ਹਨ, ਉਹ ਦੂਰ ਕੀਤੇ ਜਾਣਗੇ।

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਬਾਅਦ ਵਿੱਚ ਬੋਲਣ ਲਈ ਟਾਈਮ ਦੇ ਦਿਆਂਗਾ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ:** ਮਾਨਯੋਗ ਸਪੀਕਰ ਸਾਹਿਬ, ਇਸ ਵਿੱਚ ਜ਼ਰੂਰ ਦੇਖਿਆ ਜਾਵੇ ਕਿ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਬਹੁਤ ਸਾਰੀਆਂ ਫ਼ਿਲਮਾਂ ਦੀ ਸ਼ੂਟਿੰਗ ਵੀ ਹੋਣ ਲੱਗ ਪਈ ਹੈ ਅਤੇ ਫਿਲਮਾਂ ਨੂੰ ਪ੍ਰਮੋਟ ਕਰਨ ਲਈ ਵੀ ਯੂਨੀਵਰਸਿਟੀਆਂ ਨੂੰ ਵਰਤਿਆ ਜਾਣ ਲੱਗਾ ਹੈ। ਇਹ ਗੱਲ ਐਜੂਕੇਸ਼ਨ ਅਦਾਰਿਆਂ ਵਿੱਚ ਨਹੀਂ ਹੋਣੀ ਚਾਹੀਦੀ। ਇਸ ਗੱਲ ਦਾ ਵੀ ਧਿਆਨ ਰੱਖਿਆ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 3**

**ਮਾਨਯੋਗ ਸਪੀਕਰ :** ਸਰਦਾਰ ਸਿਕੰਦਰ ਸਿੰਘ ਮਲੂਕਾ, ਉਚੇਰੀ ਸਿੱਖਿਆ ਮੰਤਰੀ ਵੱਲੋਂ ਕਲਾਜ਼ 3 ਦੀ ਸਬ ਕਲਾਜ਼ (4) ਦੇ ਸਬੰਧ ਵਿੱਚ ਸੋਧਨਾ ਦਾ ਨੋਟਿਸ ਪ੍ਰਾਪਤ ਹੋਇਆ ਹੈ। ਮੰਤਰੀ ਜੀ ਸੋਧਨਾ ਪੇਸ਼ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਦੀ ਕਲਾਜ਼ 3 ਦੀ ਸਬ ਕਲਾਜ਼ (4) ਵਿੱਚ ਸ਼ਬਦ, "ਚੰਡੀਗੜ੍ਹ ਅਤੇ" ਕੱਟ ਦਿੱਤੇ ਜਾਣ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਦੀ ਕਲਾਜ਼ 3 ਦੀ ਸਬ ਕਲਾਜ਼

[ਮਾਨਯੋਗ ਸਪੀਕਰ]

(4) ਵਿੱਚ ਸ਼ਬਦ, "ਚੰਡੀਗੜ੍ਹ ਅਤੇ" ਕੱਟ ਦਿੱਤੇ ਜਾਣ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਦੀ ਕਲਾਜ਼ 3 ਦੀ ਸਬ ਕਲਾਜ਼ (4) ਵਿੱਚ ਸ਼ਬਦ, "ਚੰਡੀਗੜ੍ਹ ਅਤੇ" ਕੱਟ ਦਿੱਤੇ ਜਾਣ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਮੈਂ ਕਲਾਜ਼ 3 (ਸੋਧੇ ਅਨੁਸਾਰ) ਸਦਨ ਦੀ ਵੋਟ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 3 (ਸੋਧੇ ਅਨੁਸਾਰ) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਸੋਧੇ ਅਨੁਸਾਰ ਪ੍ਰਵਾਨ ਹੋਇਆ।**

**ਕਲਾਜ਼ਾਂ 4 ਅਤੇ 5**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 4 ਅਤੇ 5 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 4 ਅਤੇ 5 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 6**

**ਮਾਨਯੋਗ ਸਪੀਕਰ:** ਸਰਦਾਰ ਸਿਕੰਦਰ ਸਿੰਘ ਮਲੂਕਾ, ਉਚੇਰੀ ਸਿੱਖਿਆ ਮੰਤਰੀ ਵੱਲੋਂ ਕਲਾਜ਼ 6 ਦੇ ਸਬੰਧ ਵਿੱਚ ਸੋਧਨਾ ਦਾ ਨੋਟਿਸ ਪ੍ਰਾਪਤ ਹੋਇਆ ਹੈ। ਮੰਤਰੀ ਜੀ ਸੋਧਨਾ ਪੇਸ਼ ਕਰਨਾ।

**ਸਿੱਖਿਆ, ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ:

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਵਿੱਚ ਕਲਾਜ਼ 6 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ-

"6. (1) ਯੂਨੀਵਰਸਿਟੀ ਆਪਣੇ ਕੈਂਪਸ ਅਤੇ ਇਸ ਦੀਆਂ ਸੰਬੰਧਿਤ ਸੰਸਥਾਵਾਂ ਦੇ ਅੰਦਰ ਜੋ ਫਾਊਂਡੇਸ਼ਨ ਦੁਆਰਾ ਚਲਾਈ ਜਾਂ ਸੰਚਾਲਿਤ ਕੀਤੀ ਜਾਂਦੀ ਹੈ, ਆਪਣੇ ਅਧਿਕਾਰਾਂ ਦੀ ਵਰਤੋਂ ਕਰੇਗੀ।

(2) ਯੂਨੀਵਰਸਿਟੀ, ਫਾਊਂਡੇਸ਼ਨ ਦੁਆਰਾ ਸਥਾਪਿਤ, ਚਲਾਈ ਜਾਣ ਵਾਲੀ ਜਾਂ ਸੰਚਾਲਿਤ ਕੀਤੀਆਂ ਜਾਣ ਵਾਲੀਆਂ ਹੋਰ ਵਿਦਿਅਕ ਜਾਂ ਪੇਸ਼ਾਵਰਾਨਾ ਸੰਸਥਾਵਾਂ ਦੀ ਸੰਬੱਧਤਾ ਕਰੇਗੀ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਵਿੱਚ ਕਲਾਜ਼ 6 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ–

"6. (1) ਯੂਨੀਵਰਸਿਟੀ ਆਪਣੇ ਕੈਂਪਸ ਅਤੇ ਇਸ ਦੀਆਂ ਸੰਬੰਧਿਤ ਸੰਸਥਾਵਾਂ ਦੇ ਅੰਦਰ ਜੋ ਫਾਊਂਡੇਸ਼ਨ ਦੁਆਰਾ ਚਲਾਈ ਜਾਂ ਸੰਚਾਲਿਤ ਕੀਤੀ ਜਾਂਦੀ ਹੈ, ਆਪਣੇ ਅਧਿਕਾਰਾਂ ਦੀ ਵਰਤੋਂ ਕਰੇਗੀ।

(2) ਯੂਨੀਵਰਸਿਟੀ, ਫਾਊਂਡੇਸ਼ਨ ਦੁਆਰਾ ਸਥਾਪਿਤ, ਚਲਾਈ ਜਾਣ ਵਾਲੀ ਜਾਂ ਸੰਚਾਲਿਤ ਕੀਤੀਆਂ ਜਾਣ ਵਾਲੀਆਂ ਹੋਰ ਵਿਦਿਅਕ ਜਾਂ ਪੇਸ਼ਾਵਰਾਨਾ ਸੰਸਥਾਵਾਂ ਦੀ ਸੰਬੱਧਤਾ ਕਰੇਗੀ।"

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 ਵਿੱਚ ਕਲਾਜ਼ 6 ਲਈ ਹੇਠ ਲਿਖੀ ਕਲਾਜ਼ ਬਦਲ ਦਿੱਤੀ ਜਾਵੇ, ਅਰਥਾਤ–

"6. (1) ਯੂਨੀਵਰਸਿਟੀ ਆਪਣੇ ਕੈਂਪਸ ਅਤੇ ਇਸ ਦੀਆਂ ਸੰਬੰਧਿਤ ਸੰਸਥਾਵਾਂ ਦੇ ਅੰਦਰ ਜੋ ਫਾਊਂਡੇਸ਼ਨ ਦੁਆਰਾ ਚਲਾਈ ਜਾਂ ਸੰਚਾਲਿਤ ਕੀਤੀ ਜਾਂਦੀ ਹੈ, ਆਪਣੇ ਅਧਿਕਾਰਾਂ ਦੀ ਵਰਤੋਂ ਕਰੇਗੀ।

(2) ਯੂਨੀਵਰਸਿਟੀ, ਫਾਊਂਡੇਸ਼ਨ ਦੁਆਰਾ ਸਥਾਪਿਤ, ਚਲਾਈ ਜਾਣ ਵਾਲੀ ਜਾਂ ਸੰਚਾਲਿਤ ਕੀਤੀਆਂ ਜਾਣ ਵਾਲੀਆਂ ਹੋਰ ਵਿਦਿਅਕ ਜਾਂ ਪੇਸ਼ਾਵਰਾਨਾ ਸੰਸਥਾਵਾਂ ਦੀ ਸੰਬੱਧਤਾ ਕਰੇਗੀ।"

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਮੈਂ ਕਲਾਜ਼ 6 (ਸੋਧੇ ਅਨੁਸਾਰ) ਸਦਨ ਦੀ ਵੋਟ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 6 (ਸੋਧੇ ਅਨੁਸਾਰ) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸੋਧੇ ਅਨੁਸਾਰ ਪ੍ਰਵਾਨ ਹੋਇਆ।***

**ਕਲਾਜ਼ਾਂ 7 ਤੋਂ 45**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 7 ਤੋਂ 45 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ। (ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 7 ਤੋਂ 45 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ

ਕਿ-ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹਾਂ ਜੀ, ਜਥੇਦਾਰ ਤੋਤਾ ਸਿੰਘ ਜੀ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ?

**ਸਰਦਾਰ ਤੋਤਾ ਸਿੰਘ :** ਧੰਨਵਾਦ ਜੀ ਤੁਹਾਡਾ ਕਿ ਤੁਸੀਂ ਮੈਨੂੰ ਬੋਲਣ ਨੂੰ ਕਹਿ ਦਿੱਤਾ ਹੈ ਪਰ ਮੈਂ ਇਸ ਤੇ ਹੁਣ ਨਹੀਂ ਬੋਲਣਾ ਕਿਉਂਕਿ ਹੁਣ ਬੋਲਣਾ ਸੂਟੇਬਲ ਨਹੀਂ ਹੈ। ਤੁਸੀਂ ਮੱਦਾਂ ਤਾਂ ਸਾਰੀਆਂ ਪਾਸ ਕਰ ਦਿੱਤੀਆਂ ਹਨ।

**ਮਾਨਯੋਗ ਸਪੀਕਰ:** ਅਜੇ ਬਿਲ ਪਾਸ ਨਹੀਂ ਕੀਤਾ, ਮੈਂ ਬਿਲ ਪਾਸ ਕਰਨ ਤੋਂ ਪਹਿਲਾਂ ਤੁਹਾਨੂੰ ਟਾਈਮ ਦੇ ਰਿਹਾ ਹਾਂ।

**ਸਰਦਾਰ ਤੋਤਾ ਸਿੰਘ :** ਜਦੋਂ ਕੋਈ ਅਮੈਂਡਮੈਂਟ ਹੀ ਨਹੀਂ ਹੋਣੀ ਤਾਂ ਇਸ ਨੂੰ ਪਾਸ ਕਰ ਲਵੋ ਜੀ।

**ਮਾਨਯੋਗ ਸਪੀਕਰ:** ਬਿਲ ਤੇ ਤਿੰਨ ਵਾਰੀ ਬੋਲਿਆ ਜਾ ਸਕਦਾ ਹੈ। ਤੁਹਾਨੂੰ ਟਾਈਮ ਦਿੱਤਾ ਗਿਆ ਹੈ। ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਅਤੇ ਮਾਨਯੋਗ ਮੁੱਖ ਮੰਤਰੀ ਜੀ ਦਾ ਉਚੇਚੇ ਤੌਰ ਤੇ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਐਜੂਕੇਸ਼ਨ ਦੀ ਮਹੱਤਤਾ ਨੂੰ ਮੁੱਖ ਰੱਖਦਿਆਂ ਬਹੁਤ ਵੱਡੇ ਮਹੱਤਵਪੂਰਨ ਕੰਮ ਸ਼ੁਰੂ ਕੀਤੇ ਹਨ। ਪਿੱਛੇ ਵੀ ਕੀਤੇ ਹਨ ਅਤੇ ਹੁਣ ਵੀ ਕੀਤੇ ਜਾ ਰਹੇ ਹਨ। ਉਸ ਦਾ ਹੀ ਹਿੱਸਾ ਪੰਜਾਬ ਦੇ ਵਿੱਚ ਬਣਾਈਆਂ ਜਾ ਰਹੀਆਂ ਯੂਨੀਵਰਸਿਟੀਆਂ ਹਨ। ਛੇ ਪਹਿਲਾਂ ਬਣੀਆਂ ਹਨ ਅਤੇ ਦੋ ਦਾ ਬਿਲ ਆਪਾਂ ਨੇ ਹੁਣ ਲਿਆਂਦਾ ਹੈ। ਮੇਰੇ ਤੋਂ ਪਹਿਲਾਂ ਸਾਡੇ ਮਾਨਯੋਗ ਮੈਂਬਰ ਸ਼੍ਰੀ ਸੋਮ ਪ੍ਰਕਾਸ਼ ਜੀ ਨੇ ਦੱਸਿਆ ਹੈ ਕਿ ਸਾਰੀ ਦੁਨੀਆਂ ਦੇ ਵਿੱਚ ਹੀ ਸਰਕਾਰੀ ਖੇਤਰ ਦੇ ਨਾਲ ਪ੍ਰਾਈਵੇਟ ਖੇਤਰ ਇਕੱਠੇ ਜਦੋਂ ਚਲਦੇ ਹਨ, ਤਾਂ ਮੁਕਾਬਲੇਬਾਜ਼ੀ ਹੁੰਦੀ ਹੈ ਅਤੇ ਇਸ ਦੇ ਰਿਜ਼ਲਟ ਵੀ ਚੰਗੇ ਆਉਂਦੇ ਹਨ। ਜਿੰਨਾ ਵੀ ਵੱਧ-ਨਿਵੇਸ਼ ਕਿਸੇ ਸੂਬੇ ਦੇ ਵਿੱਚ ਹੋਵੇਗਾ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਲਵਲੀ ਯੂਨੀਵਰਸਿਟੀ ਦੇ ਵਿੱਚ ਵੀ ਬਹੁਤ ਵੱਡੀ ਗਿਣਤੀ ਵਿੱਚ 26 ਦੇਸ਼ਾਂ ਦੇ ਬੱਚੇ ਬਾਹਰੋਂ ਆ ਕੇ ਪੜ੍ਹਦੇ ਹਨ, ਉਸਦਾ ਸਟੇਟ ਨੂੰ ਫਾਇਦਾ ਹੁੰਦਾ ਹੈ। ਸੋ, ਮੈਂ ਲੰਬਾ ਨਹੀਂ ਜਾਣਾ ਕਿਉਂਕਿ ਸਾਰੇ ਮੈਂਬਰਾਂ ਨੇ ਆਪੋ ਆਪਣੇ ਵਿਚਾਰ ਇੱਥੇ ਰੱਖ ਹੀ ਦਿੱਤੇ ਹਨ। ਸੋ, ਐਜੂਕੇਸ਼ਨ ਦੇ ਖੇਤਰ ਵਿੱਚ ਇਹ ਇੱਕ ਬਹੁਤ ਵੱਡੀ ਗੱਲ ਹੈ ਜਿੱਥੇ....

**ਸਰਦਾਰ ਤੋਤਾ ਸਿੰਘ:** ਸਪੀਕਰ ਸਾਹਿਬ, ਮਾਨਯੋਗ ਸਿੱਖਿਆ ਮੰਤਰੀ ਜੀ ਨੇ ਗੱਲ ਕੀਤੀ ਹੈ ਕਿ ਇੱਥੇ ਇੰਨੇ ਦੇਸ਼ਾਂ ਦੇ ਬੱਚੇ ਪੜ੍ਹਦੇ ਹਨ ਪਰ ਮੇਰੀ ਇੱਕ ਬੇਨਤੀ ਹੈ ਕਿ ਇੱਕ ਸਰਵੇ ਹੋਣਾ ਚਾਹੀਦਾ ਹੈ, ਜਦੋਂ ਅਸੀਂ ਬੱਚਿਆਂ ਨੂੰ ਡਿਗਰੀਆਂ ਦਿੰਦੇ ਹਾਂ, ਉਸ ਡਿਗਰੀ ਦੀ ਪੂਰੀ ਕਦਰ ਹੋਣੀ ਚਾਹੀਦੀ ਹੈ ਅਤੇ ਬੱਚੇ ਨੂੰ ਡਿਗਰੀ ਦੇ ਅਧਾਰ ਤੇ ਸਰਵਿਸ ਮਿਲਣੀ ਚਾਹੀਦੀ ਹੈ। ਜਦੋਂ ਕਿਸੇ ਬੱਚੇ ਦੀ ਪਲੇਸਮੈਂਟ ਹੁੰਦੀ ਹੈ ਜਾਂ ਉਸ ਨੂੰ ਸਰਵਿਸ ਮਿਲਦੀ ਹੈ, ਇੱਥੇ ਪੰਜਾਬ ਵਿੱਚ ਬਹੁਤ ਸਾਰੀਆਂ ਕੰਪਨੀਆਂ ਆਉਂਦੀਆਂ ਹਨ, ਉਨ੍ਹਾਂ ਨੇ

[ਸਰਦਾਰ ਤੋਤਾ ਸਿੰਘ]

ਪਿਛਲੇ ਦੋ-ਤਿੰਨ ਸਾਲਾਂ ਦੇ ਡਾਟੇ ਕਢਵਾ ਕੇ ਵੇਖੋ, ਕਈ ਵੇਰਾਂ ਜਦੋਂ 2000-3000 ਬੱਚੇ ਨੌਕਰੀ ਲੈਣ ਵਾਸਤੇ ਪੇਸ਼ ਹੁੰਦੇ ਹਨ, ਤਾਂ ਉਥੇ ਕੰਪਨੀਆਂ ਦੇ ਜਿਹੜੇ ਮੁਖੀ ਹੁੰਦੇ ਹਨ ਤਾਂ ਪਹਿਲਾਂ ਉਹ ਬੱਚੇ ਨੂੰ ਪੁੱਛਦੇ ਹਨ ਕਿ ਕਿਹੜੀ ਕਿਹੜੀ ਯੂਨੀਵਰਸਿਟੀ ਤੋਂ ਆਏ ਹੋ। ਫਿਰ ਕਹਿੰਦੇ ਹਨ ਕਿ ਇਸ ਯੂਨੀਵਰਸਿਟੀ ਵਾਲੇ ਬੱਚੇ ਤਾਂ ਪਾਸੇ ਹੀ ਹੋ ਜਾਣ। ਫਿਰ ਉਸ ਬੱਚੇ ਦੀ ਉਥੇ ਕੀ ਹਾਲਤ ਬਣਦੀ ਹੈ, ਮੇਰੀ ਬੇਨਤੀ ਹੈ ਕਿ ਇਸ ਬਾਰੇ ਸਰਵੇ ਕਰਵਾਉ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ:** ਕਿਉਂਕਿ ਐਜੂਕੇਸ਼ਨ ਦਾ ਇੰਨਾ ਵੱਡਾ ਭਾਰ ਇਕੱਲਾ ਸ਼ਾਇਦ ਪੰਜਾਬ ਸਰਕਾਰ ਨਾ ਚੁੱਕ ਸਕਦੀ, ਜਿਹੜੇ ਵੀ ਉਦਮੀ ਕਿਸੇ ਵੀ ਖੇਤਰ ਵਿੱਚ ਆਉਂਦੇ ਹਨ, ਉਨ੍ਹਾਂ ਦਾ ਸਾਨੂੰ ਵੈੱਲਕਮ ਵੀ ਕਰਨਾ ਚਾਹੀਦਾ ਹੈ। ਚੰਗੀ ਗੱਲ ਹੈ ਕਿ ਇੱਥੇ ਬਹੁਤ ਚੀਜ਼ਾਂ ਦਾ ਨਿਵੇਸ਼ ਹੁੰਦਾ ਹੈ ਪਰ ਨਾਲ ਨਾਲ ਜਿਵੇਂ ਸਾਡੇ ਮੈਂਬਰ ਸਾਹਿਬਾਨ ਨੇ ਖਦਸ਼ੇ ਜ਼ਾਹਿਰ ਕੀਤੇ ਹਨ, ਉਨ੍ਹਾਂ ਗੱਲਾਂ ਵਿੱਚ ਵੀ ਦਮ ਹੈ। ਪਿਛੇ ਜਿਹੇ ਅਸੀਂ ਵੇਖਿਆ ਕਿ ਜਿਵੇਂ ਕੋਈ ਈ.ਟੀ.ਟੀ. ਜਾਂ ਬੀ.ਐਡ. ਕਰਕੇ ਆ ਗਿਆ, ਉਹਦੇ ਵਾਸਤੇ ਅਸੀਂ ਪਿਛੇ ਜਿਹੇ ਟੀਚਰ ਇਲੀਜੀਬਿਲਟੀ ਟੈਸਟ ਵੀ ਲਿਆ। ਕੋਈ ਢਾਈ ਲੱਖ ਉਮੀਦਵਾਰਾਂ ਨੇ ਟੈਸਟ ਦਿੱਤਾ ਅਤੇ ਸਿਰਫ 9000 ਟੀਚਰ ਹੀ ਉਸ ਵਿਚੋਂ ਪਾਸ ਹੋਏ ਹਨ। ਸਾਡੇ ਸੂਬੇ ਦੇ ਨਾਲ ਜੰਮੂ ਕਸ਼ਮੀਰ ਲੱਗਦਾ ਹੈ। ਉਥੇ ਵੀ ਬਹੁਤ ਮਾੜੀ ਹਾਲਤ ਹੈ, ਉਹ ਇਵੇਂ ਹੀ ਡਿਗਰੀਆਂ ਦੇ ਦਿੰਦੇ ਹਨ। ਮੁੱਖ ਮੰਤਰੀ ਜੀ ਇਸ ਵਿਸ਼ੇ ਤੇ ਪੂਰਾ ਵਿਚਾਰ ਕਰਦੇ ਹਨ, ਤੇ ਇਨ੍ਹਾਂ ਦੇ ਉੱਤੇ ਵੀ ਕੋਈ ਨਾ ਕੋਈ ਚੈੱਕ ਰੱਖਿਆ ਜਾਵੇਗਾ। ਇਹ ਸਾਰੀ ਗੱਲ ਸਰਕਾਰ ਦੇ ਵਿਚਾਰ ਅਧੀਨ ਹੈ ਕਿਉਂਕਿ ਇਹ ਜਿਹੜੀਆਂ ਯੂਨੀਵਰਸਿਟੀਆਂ ਹਨ, ਇਹ ਲੋਕਾਂ ਦੀ ਸੇਵਾ ਲਈ ਹਨ, ਇਹ ਸੇਵਾ ਲਈ ਕੰਮ ਕਰਨ ਅਤੇ ਵਧੀਆ ਵਿੱਦਿਆ ਪੰਜਾਬ ਦੇ ਲੋਕਾਂ ਨੂੰ ਦੇਣ। ਜਿਵੇਂ ਅੱਗੇ ਪੰਜਾਬ ਦੇ ਲੋਕ ਪੜ੍ਹਨ ਵਾਸਤੇ ਬੜੀ ਦੂਰ ਜਾਂਦੇ ਸਨ ਜਾਂ ਬਾਹਰਲੇ ਸੂਬਿਆਂ ਵਿਚ ਜਾਂਦੇ ਸਨ, ਹੁਣ ਇਹ ਆਪਣੇ ਸੂਬੇ ਵਿਚ ਹੀ ਵਿੱਦਿਆ ਲੈ ਲੈਣਗੇ, ਇਸ ਦਾ ਪੂਰਾ ਫਾਇਦਾ ਹੋਵੇਗਾ ਪਰ ਨਾਲ ਅਸੀਂ ਇਹ ਵੀ ਕੋਸ਼ਿਸ਼ ਕਰਾਂਗੇ ਕਿ ਯੂਨੀਵਰਸਿਟੀਆਂ ਸੌਦਾ ਵੇਚਣ ਵਾਲੀਆਂ ਦੁਕਾਨਾਂ ਨਾ ਬਣਨ ਤੇ ਯੂਨੀਵਰਸਿਟੀਆਂ ਦੀ ਤਰ੍ਹਾਂ ਹੀ ਕੰਮ ਕਰਨ ਤੇ ਸੇਵਾ ਕਰਨ, ਅਸੀਂ ਜ਼ਰੂਰ ਇਸ ਵੱਲ ਧਿਆਨ ਦੇਵਾਂਗੇ। ਹਾਲੇ ਤਾਂ ਇਹ ਯੂਨੀਵਰਸਿਟੀਆਂ ਸ਼ੁਰੂ ਹੀ ਹੋ ਰਹੀਆਂ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ** ** **

---

** Not recorded as ordered by the chair

**ਮਾਨਯੋਗ ਸਪੀਕਰ :** ਸਰਦਾਰ ਵਿਰਸਾ ਸਿੰਘ ਵਲਟੋਹਾ ਜੋ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਸੋ, ਜੋ ਵੀ ਮੈਂਬਰ ਸਾਹਿਬਾਨ ਦੇ ਖਦਸ਼ੇ ਹਨ, ਇਨ੍ਹਾਂ ਨੂੰ ਧਿਆਨ ਵਿਚ ਰੱਖਾਂਗੇ, ਹਾਲੇ ਤਾਂ ਸ਼ੁਰੂਆਤ ਹੈ। ਜਿਥੇ ਵੀ ਆਪਾਂ ਨੂੰ ਕੋਈ ਖਾਮੀਆਂ ਦਿਸਣਗੀਆਂ, ਸਰਕਾਰ ਜਦੋਂ ਚਾਹਵੇ ਇਨ੍ਹਾਂ ਤੇ ਨੱਥ ਪਾ ਸਕਦੀ ਹੈ, ਕਾਨੂੰਨ ਬਣਾ ਸਕਦੀ ਹੈ। ਇਹ ਸਰਕਾਰ ਤੋਂ ਬਾਹਰ ਨਹੀਂ ਹਨ। ਭਵਿੱਖ ਵਿਚ ਇਨ੍ਹਾਂ ਤੇ ਕੋਈ ਢੁਕਵਾਂ ਬਿੱਲ ਲਿਆ ਕੇ ਕਾਰਵਾਈ ਕਰਾਂਗੇ। ਵਿਧਾਨ ਸਭਾ ਸਾਰੇ ਕਾਨੂੰਨ ਬਣਾਉਣ ਲਈ ਸਮਰੱਥ ਹੈ। ਦੂਜੀ ਇਥੇ ਇਕ ਗੱਲ ਹੋਰ ਆਈ ਹੈ ਤੇ ਇਸ ਦੀ ਬੜੀ ਲੋੜ ਹੈ ਕਿ ਜਿਥੇ ਇਹ ਯੂਨੀਵਰਸਿਟੀਆਂ ਲੋਕਾਂ ਨੂੰ ਵਿੱਦਿਆ ਦਿੰਦੀਆਂ ਹਨ, ਉਥੇ ਨਾਲ ਨਾਲ ਇਹ ਵੀ ਠੀਕ ਹੈ ਕਿ ਪੈਸੇ ਵੀ ਕਮਾਉਂਦੀਆਂ ਹਨ, ਇਸ ਵਿਚ ਕੋਈ ਦੋ ਰਾਏ ਨਹੀਂ। ਸੋ, ਅਸੀਂ ਸੋਚਿਆ ਅਤੇ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਆਉਣ ਵਾਲੇ ਸਮੇਂ ਵਿਚ ਆਪਾਂ ਇੱਕ ਬਿਲ ਲਿਆਵਾਂਗੇ ਕਿ ਘੱਟੋ ਘੱਟ 10 ਫੀਸਦੀ ਜਿਹੜੇ ਗਰੀਬ ਲੋਕਾਂ ਦੇ ਬੱਚੇ ਹਨ, ਚਾਹੇ ਉਹ ਮਜ਼ਦੂਰ ਹੈ, ਕਿਸਾਨ ਹੈ ਜਾਂ ਛੋਟਾ ਦੁਕਾਨਦਾਰ, ਉਨ੍ਹਾਂ ਦੇ ਬੱਚੇ ਫਰੀ ਪੜ੍ਹਾਓ (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇਹ ਬਿਲ ਅਸੀਂ ਸਰਕਾਰ ਨਾਲ ਵਿਚਾਰ ਕਰਕੇ, ਐਮ.ਐਲ.ਏ. ਸਾਹਿਬਾਨ ਦੀ ਰਾਏ ਲੈ ਕੇ ਸਾਰੇ ਸਕੂਲਾਂ ਦੇ ਵਿਚ ਵੀ, ਕਾਲਜਾਂ ਵਿਚ ਵੀ ਤੇ ਯੂਨੀਵਰਸਿਟੀਆਂ ਵਿਚ ਵੀ ਲਿਆਵਾਂਗੇ ਤਾਂ ਕਿ ਜਿਹੜੇ ਸਾਡੇ ਗਰੀਬ ਲੋਕ ਹਨ, ਉਨ੍ਹਾਂ ਦੇ ਬੱਚਿਆਂ ਨੂੰ ਮੌਕਾ ਮਿਲੇ। ਇਹ ਬਿਲ ਅਸੀਂ ਆਉਣ ਵਾਲੇ ਸਮੇਂ ਵਿਚ ਲਿਆਵਾਂਗੇ। ਜੇਕਰ ਸਾਡੇ ਕੋਲੋਂ ਵਿੱਦਿਆ ਦੇ ਖੇਤਰ ਵਿਚ ਕੋਈ ਨੁਕਸ ਹੈ, ਜਾਂ ਕੋਈ ਘਾਟ ਹੈ, ਜਾਂ ਚੰਗਾ ਹੋਰ ਕਰ ਸਕਦੇ ਹਾਂ, ਉਹ ਜ਼ਰੂਰ ਕਰਾਂਗੇ, ਕਿਉਂਕਿ ਅੱਜ ਸਮਾਂ ਨਹੀਂ ਹੈ। ਇਸ ਲਈ ਮੈਂ ਇਹੀ ਪ੍ਰਸਤਾਵ ਕਰਦਾ ਹਾਂ ਕਿ ਇਹ ਬਿਲ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਮੈਂ ਇਹ ਪ੍ਰਸਤਾਵ ਕਰਦਾ ਹਾਂ–

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 (ਸੋਧਾਂ ਸਮੇਤ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 (ਸੋਧਾਂ ਸਮੇਤ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਦੇਸ਼ ਭਗਤ ਯੂਨੀਵਰਸਿਟੀ ਬਿਲ, 2012 (ਸੋਧਾਂ ਸਮੇਤ) ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 8. The Punjab Privately Managed Affiliated And Punjab Government Aided Colleges, Pensionary Benefits Scheme, 1996 (Repeal) Bill, 2012

**ਮਾਨਯੋਗ ਸਪੀਕਰ:** ਸਰਦਾਰ ਸਿਕੰਦਰ ਸਿੰਘ ਮਲੂਕਾ ਜੀ ਬਿਲ ਪੇਸ਼ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜ਼ਾਂ ਲਈ ਪੈਨਸ਼ਨ ਲਾਭ ਸਕੀਮ, 1996 (ਮਨਸੂਖੀ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਲਈ ਪੈਨਸ਼ਨ ਲਾਭ ਸਕੀਮ, 1996 (ਮਨਸੂਖੀ) ਬਿਲ 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਲਈ ਪੈਨਸ਼ਨ ਲਾਭ ਸਕੀਮ, 1996 (ਮਨਸੂਖੀ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ। (ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਲਈ ਪੈਨਸ਼ਨ ਲਾਭ ਸਕੀਮ, 1996 (ਮਨਸੂਖੀ) ਬਿਲ 2012 ਤੇ ਤਰੁੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ।

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਲਈ ਪੈਨਸ਼ਨ ਲਾਭ ਸਕੀਮ 1996 (ਮਨਸੂਖੀ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਲਈ ਪੈਨਸ਼ਨ ਲਾਭ ਸਕੀਮ, 1996 (ਮਨਸੂਖੀ) ਬਿਲ 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸੰਬੰਧਤਾ ਅਤੇ ਸਰਕਾਰੀ ਸਹਾਇਤਾ ਪ੍ਰਾਪਤ ਕਾਲਜਾਂ ਲਈ ਪੈਨਸ਼ਨ ਲਾਭ ਸਕੀਮ, 1996 (ਮਨਸੂਖੀ) ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

## 9. THE PUNJAB MOTOR VEHICLES TAXATION (AMENDMENT BILL, 2012)

***(Replacing Ordinance)***

**ਮਾਨਯੋਗ ਸਪੀਕਰ:** ਮੰਤਰੀ ਸਾਹਿਬ, ਬਿਲ ਪੇਸ਼ ਕਰਨ

**ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸ਼੍ਰੀਮਾਨ ਜੀ, ਮੈਂ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਪਰ ਇਸ ਦੇ ਵਿਚ ਜਿਸ ਤਰ੍ਹਾਂ ਹਰ ਇੱਕ ਤਰ੍ਹਾਂ ਦੀਆਂ ਗੱਡੀਆਂ ਚਾਹੇ ਉਹ ਚਾਰ ਪਹੀਆਂ ਵਾਲੀ ਹੈ, ਦੀ ਟਰਾਂਸਫਰ ਫੀਸ 30,000 ਰੁਪਏ ਰੱਖੀ ਗਈ ਹੈ, ਗੱਡੀਆਂ ਦੀ ਕੀਮਤ ਵੱਖ ਵੱਖ ਹੈ, ਗੱਡੀਆਂ ਦੀ ਆਪੋ-ਆਪਣੀ ਕੁਆਲਿਟੀ ਹੈ, ਇੱਕ ਮਾਰੂਤੀ 800 ਗੱਡੀ ਲੈਂਦਾ ਹੈ ਤਾਂ ਇੱਕ ਲੱਖ ਰੁਪਏ ਉਸ ਦੀ ਕੀਮਤ ਹੈ, ਉਸ ਦੀ ਟਰਾਂਸਫਰ ਫੀਸ ਵੀ 30,000 ਰੁਪਿਆ ਰੱਖੀ ਹੈ, ਇੱਕ ਕਿਸੇ ਨੇ ਕੋਈ 20 ਲੱਖ ਰੁਪਏ ਦੀ ਪੁਰਾਣੀ ਗੱਡੀ ਲੈਣੀ ਹੈ, ਉਸ ਦੀ ਟਰਾਂਸਫਰ ਫੀਸ ਵੀ 30,000 ਹਜ਼ਾਰ ਰੁਪਿਆ ਰੱਖੀ ਹੈ, ਇਹ ਥੋੜ੍ਹਾ ਜਿਹਾ ਵਿਚਾਰ ਕੀਤਾ ਜਾਵੇ। ਜਿਹੜੀਆਂ ਘੱਟ ਕੀਮਤ ਵਾਲੀਆਂ ਗੱਡੀਆਂ ਹਨ ਅਤੇ ਜਿਹੜੀਆਂ ਜ਼ਿਆਦਾ ਲਗਜ਼ਰੀ ਗੱਡੀਆਂ ਹਨ, ਉਨ੍ਹਾਂ ਦੇ ਵਿਚ ਡਿਫਰੈਂਸ ਹੋਣਾ ਬਹੁਤ ਜ਼ਰੂਰੀ ਹੈ, ਇਸ ਦੇ ਬਾਰੇ ਵਿਚਾਰ ਕਰ ਲਿਆ ਜਾਵੇ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਹਾਂ ਜੀ, ਝੂੰਦਾਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) :** ਮਾਨਯੋਗ ਸਪੀਕਰ ਸਾਹਿਬ, ਬਿਲਕੁਲ ਠੀਕ ਕਿਹਾ ਗਿਆ ਜੀ ਕਿ ਜੋ ਇਹ ਰੇਟਸ ਹਨ ਉਹ ਵੈਲਿਊ ਬੇਸਿਡ ਹੋਣੇ ਚਾਹੀਦੇ ਹਨ। ਗੱਡੀ ਦੀ ਕੀਮਤ ਦੇ ਲਿਹਾਜ਼ ਨਾਲ ਇਸ ਦੀ ਪਰਸੈਂਟੇਜ ਤੈਅ ਕੀਤੀ ਜਾਵੇ। ਕਈ ਤਾਂ ਗੱਡੀਆਂ ਹੀ 50 ਹਜ਼ਾਰ ਦੀਆਂ ਹੁੰਦੀਆਂ ਹਨ ਅਤੇ ਬਹੁਤ ਗਰੀਬ ਵਿਅਕਤੀ ਲੈ ਲੈਂਦੇ ਹਨ, ਉਨ੍ਹਾਂ ਨੂੰ 30 ਹਜ਼ਾਰ ਰੁਪਿਆ ਦੇਣਾ ਜ਼ਿਆਦਾ ਮਹਿਸੂਸ ਹੋਏਗਾ।

**ਮਾਨਯੋਗ ਸਪੀਕਰ:** ਇਹ ਰੈਪੀਟੀਸ਼ਨ ਹੋ ਰਹੀ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਦੂਸਰੀ ਗੱਲ ਇਹ ਹੈ ਕਿ ਜਿਹੜੇ ਟਰੱਕ ਹਨ, ਟਰੱਕ ਵੀ ਬਹੁਤ ਛੋਟੇ ਛੋਟੇ, ਗਰੀਬ ਲੋਕ ਜਿਹੜੇ ਹਨ, ਲੱਖ ਲੱਖ ਰੁਪਏ ਦੇ ਟਰੱਕ ਲੈ ਲੈਂਦੇ ਹਨ ਤੇ ਆਪਣਾ ਗੁਜ਼ਾਰਾ ਕਰਦੇ ਹਨ। ਟਰੱਕ ਯੂਨੀਅਨ ਵਿਚ ਉਨ੍ਹਾਂ ਗਰੀਬ ਵਿਅਕਤੀਆਂ ਦੇ ਟਰੱਕ ਚਲਦੇ ਹਨ ਸਿਰਫ ਉਨ੍ਹਾਂ ਦੇ ਟਰੱਕ ਸੀਜ਼ਨ ਵਿੱਚ ਹੀ ਚਲਦੇ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਹਨ। ਉਨ੍ਹਾਂ ਲਈ 50 ਹਜ਼ਾਰ ਰੁਪਏ ਦੀ ਜਿਹੜੀ ਟਰਾਂਸਫਰ ਫੀਸ ਰੱਖੀ ਗਈ ਹੈ, ਇਹ ਮੇਰਾ ਖਿਆਲ ਹੈ ਕਿ ਉਹ ਲੋਕ ਭਰਨ ਦੇ ਸਮਰੱਥ ਨਹੀਂ ਹੋਣਗੇ। ਕਿਉਂਕਿ ਲੱਖ, ਡੇਢ ਲੱਖ ਰੁਪਏ ਦੇ ਟਰੱਕ ਲਈ 50 ਹਜ਼ਾਰ ਦੀ ਫੀਸ ਬਹੁਤ ਜ਼ਿਆਦਾ ਹੈ। ਛੇ ਪਹੀਆ ਵਾਹਨ ਲਈ 50 ਹਜ਼ਾਰ ਹੈ, ਟਰੈਕਟਰ ਲਈ 5000 ਹੈ, ਉਹ ਵੀ ਮੈਂ ਸਮਝਦਾ ਹਾਂ ਕਿ ਕਿਸਾਨਾਂ ਲਈ ਜ਼ਿਆਦਾ ਹੈ। ਸਰ, ਇਸ ਨੂੰ ਜ਼ਰੂਰ ਦੁਬਾਰਾ ਵਿਚਾਰਿਆ ਜਾਵੇ। ਇਹ ਦੁਬਾਰਾ ਵਿਚਾਰ ਲਿਆ ਜਾਵੇ ਜੀ। ਇਸ ਨਾਲ ਲੋਕਾਂ ਤੇ ਬਹੁਤ ਜ਼ਿਆਦਾ ਵਜ਼ਨ ਪਵੇਗਾ। ਧੰਨਵਾਦ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਮਾਨਯੋਗ ਸਪੀਕਰ, ਮੈਂ ਤੁਹਾਡਾ ਆਭਾਰੀ ਹਾਂ ਕਿ ਮੋਟਰ ਵਹੀਕਲ ਐਕਟ ਤੇ ਜੋ ਸੋਧਨਾ ਬਿਲ ਹੈ, ਉਸਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਸ ਵਿੱਚ ਮਾਨਯੋਗ ਸਪੀਕਰ ਸਾਹਿਬ, ਬਿਹਤਰ ਹੁੰਦਾ ਜੇਕਰ ਇਸ ਨੂੰ percentage ਤੌਰ ਤੇ ਰੱਖਿਆ ਜਾਵੇ। ਜਿਹੜਾ ਚਹੁੰ ਪਹੀਆ ਵਾਹਨ ਤੇ ਸਿੱਧਾ 30 ਹਜ਼ਾਰ ਰੁਪਿਆ ਰੱਖਿਆ ਗਿਆ ਹੈ ਇਹ ਠੀਕ ਨਹੀਂ ਹੈ। ਗੱਡੀ ਦੀ ਵੈਲਿਊ ਕਿੰਨੀ ਹੈ, ਉਸ ਦੇ ਮੁਤਾਬਕ ਰੱਖਣਾ ਚਾਹੀਦਾ ਹੈ। ਗੱਡੀ 20 ਸਾਲ ਪੁਰਾਣੀ ਹੈ, 10 ਸਾਲ ਪੁਰਾਣੀ ਹੈ ਜਾਂ 4 ਸਾਲ ਪੁਰਾਣੀ ਹੈ ਤਾਂ ਉਸ ਦੀ ਵੈਲਿਊ ਵੀ ਡਿਫਰੈਂਟ ਹੁੰਦੀ ਹੈ। ਸੋ, ਇਸ ਨਾਤੇ ਕਿ ਕਿੰਨੀ ਪੁਰਾਣੀ ਗੱਡੀ ਹੈ ਜਾਂ ਕਿੰਨੀ ਵੈਲਿਊ ਹੋ ਸਕਦੀ ਹੈ, ਇਸ ਨਾਤੇ ਇਸ ਨੂੰ ਪਰਸੈਂਟੇਜ ਦੇ ਹਿਸਾਬ ਨਾਲ ਰੱਖਿਆ ਜਾਵੇ ਔਰ ਇਹ ਵੀ ਧਿਆਨ ਰੱਖਿਆ ਜਾਵੇ ਕਿ ਉਹ ਕਿੰਨੀ ਪੁਰਾਣੀ ਗੱਡੀ ਖਰੀਦ ਰਿਹਾ ਹੈ ਅਤੇ ਸੈਕਿੰਡ ਹੈਂਡ ਕਿੰਨੀ ਵਾਰ ਵਿਕ ਚੁੱਕੀ ਹੈ। ਜੇ ਇੱਕੋ ਪੈਰਾਮੀਟਰ ਨਾਲ ਅਸੀਂ ਲਵਾਂਗੇ ਕਿ 75 ਹਜ਼ਾਰ ਰੁਪਿਆ ਜਾਂ 30 ਹਜ਼ਾਰ ਰੁਪਿਆ, ਇਸ ਨਾਲ ਲੋਕਾਂ ਵਿੱਚ ਹਾਹਾਕਾਰ ਮੱਚ ਜਾਵੇਗੀ। ਮੇਰੀ ਪ੍ਰਾਰਥਨਾ ਹੈ ਕਿ ਇਸ ਨੂੰ ਮੁੜ ਵਿਚਾਰ ਲਿਆ ਜਾਵੇ।

(**ਅਵਾਜ਼ਾਂ :** ਸਪੀਕਰ ਸਾਹਿਬ, ਇਹ ਬਿਲ ਵਾਪਸ ਲੈ ਲਿਆ ਜਾਵੇ)

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2012, ਨੂੰ ਵਾਪਸ ਲੈਣ ਦੀ ਅਗਿਆ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2012 ਨੂੰ ਵਾਪਸ ਲੈਣ ਦੀ

ਆਗਿਆ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਮੋਟਰ ਗੱਡੀਆਂ ਕਰ (ਸੋਧਨਾ) ਬਿਲ, 2012 ਨੂੰ ਵਾਪਸ ਲੈਣ ਦੀ ਆਗਿਆ ਦਿੱਤੀ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਜੋ ਰਾਇ ਦਿੱਤੀ ਹੈ ਇਹ ਕਾਫੀ ਵਜ਼ਨਦਾਰ ਹੈ। ਇਸ ਲਈ ਇਹ ਅਸੀਂ ਦੁਬਾਰਾ ਸੋਧ ਕਰਕੇ ਲਿਆਵਾਂਗੇ। ਹੁਣ ਵਿਦਡਰਾਅ ਕਰਦੇ ਹਾਂ। (ਥੰਪਿੰਗ)

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਇਸ ਦੇ ਵਿੱਚ ਪ੍ਰਿੰਟਿੰਗ ਮਿਸਟੇਕ ਹੈ ਕਿਉਂਕਿ ਇਹ ਤਾਂ ਕਿਸੇ ਨੇ ਵੀ ਪਾਸ ਨਹੀਂ ਕੀਤਾ ਸੀ।

(ਇਸ ਸਮੇਂ ਕੁਝ ਮਾਨਯੋਗ ਮੈਂਬਰ ਇਸ ਬਿਲ ਸਬੰਧੀ ਆਪਸ ਵਿੱਚ ਗੱਲਾਂ ਕਰ ਰਹੇ ਸਨ)

**Mr. Speaker: Please Silence** ਉਹ ਬਿਲ ਵਾਪਸ ਹੋ ਗਿਆ ਹੈ। ਠੰਡਲ ਸਾਹਿਬ, ਸੁਣ ਲਉ, ਬੜਾ ਕੰਮ ਪਿਆ ਹੈ ਹਾਲੇ।

---

## 10. The Punjab Agricultural Produce Markets (Amendment) Bill, 2012
### *(Replacing Ordinance)*

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ-

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:-** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇੱਕਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ - ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਜ਼ਰਾਇਤੀ ਪੈਦਾਵਰ ਮੰਡੀਆਂ (ਸੋਧਨਾ) ਬਿਲ 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2012, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2012, ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 11. The Punjab Prevention of Human Smuggling Bill, 2012

**ਮਾਨਯੋਗ ਸਪੀਕਰ:** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ–

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਮੱਨੁਖੀ ਤਸਕਰੀ ਤੇ ਰੋਕ ਬਿਲ, 2012 ਤੇ ਤਰੁੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 22**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 22 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 22 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਇਹ ਇੱਕ ਇਤਿਹਾਸਿਕ ਬਿਲ ਹੈ। ਹਿੰਦੁਸਤਾਨ ਵਿੱਚ ਪੰਜਾਬ ਇਕੱਲੀ ਸਟੇਟ ਹੈ, ਜਿਸ ਨੇ ਇਹ ਬਿਲ ਬਣਾਇਆ ਹੈ। ਆਪ ਜੀ ਅਤੇ ਸਾਰਾ ਹਾਊਸ ਜਾਣਦਾ ਹੈ ਅਤੇ ਹਰ ਰੋਜ਼ ਆਪਾਂ ਖਬਰਾਂ ਪੜ੍ਹਦੇ ਹਾਂ ਕਿ ਨੌਜਵਾਨਾਂ ਨੂੰ ਜਾਲ੍ਹੀ ਵੀਜ਼ੇ ਲਵਾ ਕੇ, ਝੂਠ ਬੋਲ ਕੇ, ਨੌਕਰੀਆਂ ਲਈ ਝੂਠ ਬੋਲ ਕੇ, ਬਾਹਰਲੇ ਮੁਲਕਾਂ ਵਿੱਚ ਭੇਜਣ ਦਾ ਵਾਅਦਾ ਕਰਕੇ ਬਾਹਰ ਕੱਢਿਆ ਜਾਂਦਾ ਹੈ। ਉਹ ਵਿਚਾਰੇ ਜਦੋਂ ਬਾਹਰਲੇ ਮੁਲਕਾਂ ਵਿੱਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਪਤਾ ਲੱਗਦਾ

ਹੈ ਕਿ ਉਨ੍ਹਾਂ ਦੇ ਪਾਸਪੋਰਟ ਤੇ ਜਾਲ੍ਹੀ ਵੀਜ਼ਾ ਲਗਾਇਆ ਗਿਆ ਹੈ। ਉੱਥੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਸਿੱਟਿਆ ਜਾਂਦਾ ਹੈ। ਹਜ਼ਾਰਾਂ ਪੰਜਾਬੀ ਨੌਜਵਾਨ ਦੁਨੀਆਂ ਦੇ ਕਈ ਮੁਲਕਾਂ ਦੀਆਂ ਜ਼ੇਲ੍ਹਾਂ ਵਿੱਚ ਅੱਜ ਵੀ ਬੰਦ ਹਨ। ਸੋ, ਅਸੀਂ ਸੋਚਿਆ ਸੀ ਕਿ ਇਸ ਬਾਰੇ ਗਲਤ ਢੰਗ ਨਾਲ ਚਲਾਏ ਜਾ ਰਹੇ ਕਾਰੋਬਾਰ ਵਾਸਤੇ ਇਕ ਬਿਲ ਮੁੱਖ ਮੰਤਰੀ ਜੀ ਦੀ ਅਗਵਾਈ ਹੇਠ ਲੈ ਕੇ ਆਈਏ। ਸੋ, ਇਹ ਇਕ ਇਤਿਹਾਸਿਕ ਬਿਲ ਲਿਆਂਦਾ ਗਿਆ ਹੈ। ਜਿਹੜੇ ਟਰੈਵਲ ਏਜੰਟਸ ਜਾਂ ਹੋਰ ਜਿਹੜਾ ਵੀ ਕੋਈ ਇਸ ਤਰ੍ਹਾਂ ਦਾ ਕੰਮ ਕਰਦਾ ਹੈ, ਉਸ ਦੀ ਕੰਪਲਸਰੀ ਰਜਿਸਟ੍ਰੇਸ਼ਨ ਹੋਵੇਗੀ। ਉਨ੍ਹਾਂ ਦੀ ਪੂਰੀ ਟਰਮਜ਼ ਐਂਡ ਕੰਡੀਸ਼ਨਜ਼ ਦੇ ਤਹਿਤ ਵੈਰੀਫਿਕੇਸ਼ਨ ਵੀ ਹੋਵੇਗੀ। ਜੇਕਰ ਕੋਈ ਗਲਤ ਟਰੈਵਲ ਏਜੰਟ ਇਸ ਤਰ੍ਹਾਂ ਦਾ ਕੰਮ ਕਰਦਾ ਪਕੜਿਆ ਗਿਆ ਤਾਂ ਉਨ੍ਹਾਂ ਨੂੰ ਨਾਨਬੇਲੇਬਲ ਕਰ ਦਿੱਤਾ ਗਿਆ ਹੈ। ਜਿਹੜਾ ਕੋਈ ਇਹੋ ਜਿਹਾ ਗਲਤ ਕੰਮ ਕਰੇਗਾ, ਤਿੰਨ ਤੋਂ ਸੱਤ ਸਾਲ ਤੱਕ ਦੀ ਉਸਨੂੰ ਸਜ਼ਾ ਦਿੱਤੀ ਜਾਵੇਗੀ। ਇਸ ਲਈ ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਹੁਣ ਤੁਸੀਂ ਪ੍ਰਸਤਾਵ ਕਰੋ ਜੀ –

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2012 ਪਾਸ ਕੀਤਾ ਜਾਵੇ

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਮਨੁੱਖੀ ਤਸਕਰੀ ਤੇ ਰੋਕ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਮੁਨੱਖੀ ਤਸਕਰੀ ਤੇ ਰੋਕ ਬਿਲ, 2012 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 12. The Punjab Land Revenue (Amendment) Bill, 2012

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਭੋਂ ਮਾਲੀਆ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਭੌਂ ਮਾਲੀਆ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

**13. The Punjab Courts (Amendment) Bill, 2012**

**ਮਾਨਯੋਗ ਸਪੀਕਰ:** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ:–** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ –

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਅਦਾਲਤਾਂ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 14. The Punjab State Commission For Minorities Bill, 2012 *(Replacing Ordinance)*

**ਮਾਨਯੋਗ ਸਪੀਕਰ :** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ

**ਉੱਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 29**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 29 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 29 ਤੱਕ ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉੱਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

## EXTENSION OF TIME OF THE SITTING

**ਮਾਨਯੋਗ ਸਪੀਕਰ :** ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਸਮਾਂ ਏਜੰਡਾ ਖਤਮ ਹੋਣ ਤੱਕ ਵਧਾ ਦਿੱਤਾ ਜਾਵੇ।

(ਅਵਾਜ਼ਾਂ ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਹਾਊਸ ਦਾ ਸਮਾਂ ਏਜੰਡਾ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ।

## Legislative Business *(Resumption)*

## 15. The Punjab Compulsory Registration of Marriages Bill, 2012

**ਮਾਨਯੋਗ ਸਪੀਕਰ :** ਮੰਤਰੀ ਜੀ ਬਿਲ ਪੇਸ਼ ਕਰਨ।

**ਟਰਾਂਸਪੋਰਟ ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾ ਕਰਨ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ):** ਸ਼੍ਰੀਮਾਨ ਜੀ, ਮੈਂ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 19**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 19 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇੱਕਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ। )

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 19 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ ਕਿ –

ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾ ਕਰਨ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ

ਕਿ ਪੰਜਾਬ ਵਿਆਹਾਂ ਦੀ ਲਾਜ਼ਮੀ ਰਜਿਸਟਰੇਸ਼ਨ ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

**16. The Punjab Scheduled Castes Land Development And Finance Corporation (Amendment And Validation) Bill, 2012**

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ, ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ ਫਿਲੌਰ) :** ਸ਼੍ਰੀਮਾਨ ਜੀ, ਮੈਂ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿੱਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਤੇ ਤਰੁੰਤ ਵਿਚਾਰ ਕੀਤਾ ਜਾਵੇ।

ਬਹਿਸ ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਤੇ ਤਰੁੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ, ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ ਫਿਲੌਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

## 17. The Punjab Backward Classes Land Development And Finance Corporation (Amendment And Validation) Bill. 2012

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ, ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ ਫਿਲੌਰ) :** ਸ਼੍ਰੀਮਾਨ ਜੀ, ਮੈਂ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ।

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 7**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 7 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 7 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ, ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ ਫਿਲੌਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ ਅਤੇ ਵੈਧਤਾ) ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

**18.The Northern India Canal And Drainage (Punjab Amendment) Bill, 2012**

***(Replacing Ordinace)***

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ ਬਿਲ ਪੇਸ਼ ਕਰਨ--

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ

(ਹਾਂ ਜੀ, ਬਹਿਸ, ਵਡਾਲਾ ਜੀ)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ)** :– ਸਪੀਕਰ ਸਾਹਿਬ, ਇਹ ਜੋ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ ਬਿਲ ਇਰੀਗੇਸ਼ਨ ਡਿਪਾਰਟਮੈਂਟ ਨੇ ਲਿਆਂਦਾ ਹੈ, ਇਹ ਬੜੀ ਚੰਗੀ ਗੱਲ ਹੈ, ਨਹਿਰੀ ਪਾਣੀ ਦੀ ਦੁਰਵਰਤੋਂ ਅਤੇ ਚੋਰੀ ਨੂੰ ਰੋਕਣ ਲਈ ਇਹ ਅਮੈਂਡਮੈਂਟ ਲਿਆਂਦੀ ਗਈ ਹੈ, ਪੰਜਾਬ ਦਾ ਪਾਣੀ ਬੜਾ ਮਹਿੰਗਾ ਕੁਦਰਤੀ ਸੋਮਾ ਹੈ। ਸਪੀਕਰ ਸਾਹਿਬ, ਇਸ ਨੂੰ ਆਪਾਂ ਵਾਈਟ ਗੋਲਡ ਵੀ ਕਹਿ ਸਕਦੇ ਹਾਂ। ਪੰਜਾਬ ਦੇ ਕਿਸਾਨਾਂ ਨੂੰ ਪਾਣੀ ਦੀ ਵਰਤੋਂ ਬਹੁਤ ਮਿਣ ਮਿਣ ਕੇ ਕਰਨੀ ਚਾਹੀਦੀ ਹੈ। ਪੰਜਾਬ ਵਿਚ ਕਈ ਨਹਿਰਾਂ ਵਿਚ ਪਾਣੀ ਪੂਰਾ ਆਉਂਦਾ ਹੈ, ਪਰ ਕਈ ਅਜਿਹੀਆਂ ਨਹਿਰਾਂ ਹਨ, ਜਿਨ੍ਹਾਂ ਦੇ ਟੇਲ ਐਂਡ ਤੱਕ ਪਾਣੀ ਪਹੁੰਚਿਆਂ ਦਸ ਦਸ ਸਾਲ ਹੋ ਗਏ ਹਨ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੇ ਹਾਂ ਕਿ ਜਿਥੇ ਇਹ ਪਾਣੀ ਦੀ ਦੁਰਵਰਤੋਂ ਜਾਂ ਪਾਣੀ ਦੀ ਚੋਰੀ ਨੂੰ ਰੋਕਣ ਵਾਸਤੇ ਅਮੈਂਡਮੈਂਟ ਲਿਆਂਦੀ ਗਈ ਹੈ, ਕਈ ਨਹਿਰਾਂ ਦੀਆਂ ਬੁਰਜੀਆਂ ਤੇ ਡਾਫਾਂ ਲਗਾਈਆਂ ਜਾਂਦੀਆਂ ਹਨ ਤਾਂ ਕਿ ਪਾਣੀ ਅੱਗੇ ਘੱਟ ਜਾ ਸਕੇ ਅਤੇ ਜਿਹੜੇ ਕਿਸਾਨ ਉਥੇ ਮੋਘਿਆਂ ਨੂੰ ਵਰਤਦੇ ਹਨ, ਉਹ ਪਾਣੀ ਦੀ ਵਰਤੋਂ ਵੱਧ ਕਰ ਸਕਣ। ਇਸ ਵਿੱਚ ਡਾਫ ਦਾ ਮੈਨਸ਼ਨ ਵੀ ਹੋਣਾ ਚਾਹੀਦਾ

ਹੈ ਕਿ ਇਸ ਨੂੰ ਕੌਣ ਲਗਾਉਂਦਾ ਹੈ ਅਤੇ ਇਸ ਵਾਸਤੇ ਕੌਣ ਜ਼ੁੰਮੇਵਾਰ ਹੈ। ਦੂਜਾ, ਇਰੀਗੇਸ਼ਨ ਮਹਿਕਮੇ ਨੂੰ ਇਹ ਲਾਜ਼ਮੀ ਕਰਨਾ ਚਾਹੀਦਾ ਹੈ ਕਿ ਹਰ ਨਹਿਰ ਦੇ ਟੇਲ ਐਂਡ ਤੱਕ ਪਾਣੀ ਜਾਣਾ ਚਾਹੀਦਾ ਹੈ। ਪੰਜਾਬ ਦੀ ਕੋਈ ਨਹਿਰ ਅਜਿਹੀ ਨਹੀਂ ਰਹਿਣੀ ਚਾਹੀਦੀ ਜਿਸ ਦੇ ਟੇਲ ਐਂਡ ਤੱਕ ਪਾਣੀ ਨਾ ਜਾਂਦਾ ਹੋਵੇ। ਤਦੇ ਹੀ ਪੰਜਾਬ ਦੇ ਸਾਰੇ ਕਿਸਾਨ ਨਹਿਰੀ ਸਿੰਜਾਈ ਦਾ ਫਾਇਦਾ ਲੈ ਸਕਣਗੇ। ਬਾਦਲ ਸਾਹਿਬ ਦੇ ਧਿਆਨ ਵਿੱਚ ਮੈਂ ਇੱਕ ਹੋਰ ਬਹੁਤ ਇੰਪਾਰਟੈਂਟ ਗੱਲ ਲਿਆਉਣੀ ਚਾਹੁੰਦਾ ਹਾਂ ਜਿਹੜੀ ਕਿ ਇਸ ਦੇ ਨਾਲ ਹੀ ਰਿਲੇਟਿਡ ਹੈ। ਕਈ ਪਿੰਡਾਂ ਵਿੱਚ ਕੁਦਰਤੀ ਕੂਲਾਂ ਹਨ, ਐਸੀਆਂ ਡ੍ਰੇਨਾਂ ਹਨ, ਜਿਹੜੀਆਂ ਬਹੁਤ ਚਿਰ ਤੋਂ ਬੰਦ ਪਈਆਂ ਹਨ। ਚਾਹੇ ਇਹ ਰੇਨ ਫੈਡ ਹਨ ਜਾਂ ਕਿਸੇ ਵੱਡੀ ਨਹਿਰ ਨਾਲ ਉਨ੍ਹਾਂ ਦਾ ਲਿੰਕ ਹੈ ਜਾਂ ਵਹੀਆਂ ਨਾਲ ਲਿੰਕ ਹੈ ਜਾਂ ਫੇਰ ਅਲਟੀਮੇਟਲੀ ਜਾ ਕੇ ਦਰਿਆ ਵਿੱਚ ਰਲ ਜਾਂਦੀਆਂ ਹਨ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਬਾਦਲ ਸਾਹਿਬ ਨੂੰ ਅਪੀਲ ਕਰਨਾ ਚਾਹੁੰਦੇ ਹਾਂ ਕਿ ਪੰਜਾਬ ਦੀ ਧਰਤੀ ਦਾ ਪਾਣੀ ਇੰਨੀ ਤੇਜ਼ੀ ਨਾਲ ਹੇਠਾਂ ਜਾ ਰਿਹਾ ਹੈ, ਉਸ ਮੁਤਾਬਿਕ ਸਾਨੂੰ ਫੈਸਲੇ ਲੈਣੇ ਚਾਹੀਦੇ ਹਨ ਅਤੇ ਹਰ ਕਿਸਾਨ ਨੂੰ ਬਹੁਤ ਗਿਣ-ਮਿੱਥ ਕੇ ਪਾਣੀ ਦੀ ਵਰਤੋਂ ਕਰਨੀ ਚਾਹੀਦੀ ਹੈ। ਜਿਹੜੀਆਂ ਡ੍ਰੇਨਾਂ ਜਾਂ ਕੂਲਾਂ ਅੱਜ ਬੰਦ ਪਈਆਂ ਹਨ, ਜਿਨ੍ਹਾਂ ਰਾਹੀਂ ਰੇਨ ਵਾਟਰ ਤੋਂ ਗਰਾਊਂਡ ਵਾਟਰ ਚਾਰਜ਼ ਹੋ ਸਕਦਾ ਹੈ, ਇਨ੍ਹਾਂ ਨੂੰ ਚਾਲੂ ਕਰਨ ਨਾਲ ਕਿਸਾਨਾਂ ਦਾ ਲਾਭ ਹੋ ਸਕਦਾ ਹੈ। ਉਹ ਕੂਲਾਂ ਜਾਂ ਡ੍ਰੇਨਾਂ ਖੋਦਣੀਆਂ ਚਾਹੀਦੀਆਂ ਹਨ ਤਾਂ ਕਿ ਉਨ੍ਹਾਂ ਵਿੱਚ ਪਾਣੀ ਜਾਵੇ ਅਤੇ ਕਿਸਾਨਾਂ ਨੂੰ ਲਾਭ ਹੋ ਸਕੇ। ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ।

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ਼ (ਪੰਜਾਬ ਸੋਧਨਾ) ਬਿਲ 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

---

## 19. The Indian Stamp (Punjab Amendment) Bill, 2012

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸ਼੍ਰੀਮਾਨ ਜੀ, ਮੈਂ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ।

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

## ਕਲਾਜ਼ਾਂ 2 ਤੋਂ 4

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

## ਕਲਾਜ਼ 1 ਦੀ ਸਬ ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ।

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਭਾਰਤੀ ਸਟੈਂਪ (ਪੰਜਾਬ ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

## Motion Regarding Nomination of Two Members For The Panjab University Senate.

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁੱਰਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** ਸ਼੍ਰੀਮਾਨ ਜੀ ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਦੋ ਮੈਂਬਰ ਨਾਮਜ਼ਦ ਕਰਨ ਸਬੰਧੀ ਅਧਿਕਾਰ ਮਾਨਯੋਗ ਸਪੀਕਰ ਸਾਹਿਬ ਨੂੰ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਦੋ ਮੈਂਬਰ ਨਾਮਜ਼ਦ ਕਰਨ ਸਬੰਧੀ ਅਧਿਕਾਰ ਮਾਨਯੋਗ ਸਪੀਕਰ ਸਾਹਿਬ ਨੂੰ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਹਾਂ ਜੀ, ਇਸ ਸਬੰਧੀ ਕਿਸੇ ਨੂੰ ਕੋਈ ਇਤਰਾਜ਼ ਤਾਂ ਨਹੀਂ ਹੈ?

(ਅਵਾਜ਼ਾਂ : ਨਹੀਂ ਜੀ, ਨਹੀਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਸੈਨੇਟ ਲਈ ਦੋ ਮੈਂਬਰ ਨਾਮਜ਼ਦ ਕਰਨ ਸਬੰਧੀ ਅਧਿਕਾਰ ਮਾਨਯੋਗ ਸਪੀਕਰ ਸਾਹਿਬ ਨੂੰ ਦਿੱਤਾ ਜਾਵੇ।

**ਮਾਨਯੋਗ ਸਪੀਕਰ: ਪ੍ਰਸਤਾਵ ਪ੍ਰਵਾਨ ਹੋਇਆ॥** ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ।

*2.38 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

# APPENDIX
# TO
# PUNJAB VIDHAN SABHA DEBATES
***Friday, the 21st December, 2012***
**Vol. III- No. 5**
**STARRED QUESTION AND ANSWER**

**ਘੱਟ ਗਿਣਤੀ ਬੱਚਿਆਂ ਲਈ ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਕੀਮ**

***447. ਸਰਦਾਰ ਸਾਧੂ ਸਿੰਘ :** ਕੀ ਸਮਾਜਿਕ ਸੁਰੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਸਾਲ 2010-11 ਅਤੇ 2011-12 ਦੌਰਾਨ ਮਾਇਨਰਿਟੀ ਬੱਚਿਆਂ ਲਈ ਪੋਸਟ-ਮੈਟ੍ਰਿਕ ਸਕਾਲਰਸ਼ਿਪ ਸਕੀਮ ਤਹਿਤ ਭਾਰਤ ਸਰਕਾਰ ਨੇ ਕਿੰਨਾ-ਕਿੰਨਾ ਫੰਡ ਕਿਹੜੀ-ਕਿਹੜੀ ਮਿਤੀ ਨੂੰ ਜਾਰੀ ਕੀਤਾ ?

(ਅ) ਜਾਰੀ ਹੋਇਆ ਫੰਡ ਰਾਜ ਸਰਕਾਰ ਨੇ ਕਿਸ-ਕਿਸ ਮਿਤੀ ਨੂੰ ਕਿੰਨਾ-ਕਿੰਨਾ ਫੰਡ ਬੱਚਿਆਂ ਨੂੰ ਜਾਰੀ ਕੀਤਾ ?

**ਜੇਲ੍ਹਾਂ ਤੇ ਸੈਰ ਸਪਾਟਾ ਮੰਤਰੀ (ਸਰਦਾਰ ਸਰਵਨ ਸਿੰਘ ਫਿਲੌਰ):** (ੳ) ਸਾਲ 2010-11 ਅਤੇ 2011-12 ਦੌਰਾਨ ਭਾਰਤ ਸਰਕਾਰ ਵੱਲੋਂ ਫੰਡਜ਼ ਹੇਠ ਲਿਖੀਆਂ ਮਿਤੀਆਂ ਨੂੰ ਜਾਰੀ ਕੀਤੇ ਗਏ ਸੀ :-

| ਸਾਲ 2010-11 | | ਸਾਲ 2011-12 | |
|---|---|---|---|
| ਮਿਤੀ | ਰਕਮ (ਕਰੋੜਾਂ'ਚ) | ਮਿਤੀ | ਰਕਮ (ਕਰੋੜਾਂ'ਚ) |
| 24.10.2010 | 6.87 | 23.09.2011 | 8.10 |
| 7.02.2011 | 3.63 | 17.11.2011 | 14.56 |
| 28.02.2011 | 1.37 | 23.02.2012 | 8.42 |
| 25.03.2011 | 2.96 | 29.02.2012 | 7.14 |
| -- | -- | 29.03.2012 | 1.20 |
| **ਕੁੱਲ** | **14.83** | **ਕੁੱਲ** | **39.42** |

(ਅ) ਸਾਲ 2010-11 ਦੀ ਕੁੱਲ ਰਾਸ਼ੀ 14.83 ਕਰੋੜ ਵਿੱਚੋਂ ਪੰਜਾਬ ਸਰਕਾਰ ਨੇ 6.87 ਕਰੋੜ ਮਿਤੀ 31-7-2011 ਨੂੰ ਰਲੀਜ਼ ਕੀਤਾ ਸੀ, ਜਿਸ ਦੀ ਵੰਡ ਮਿਤੀ 7-5-2011 ਨੂੰ ਬੈਂਕ ਡਰਾਫਟਾਂ ਰਾਹੀਂ 13301 ਵਿਦਿਆਰਥੀਆਂ ਨੂੰ ਕਰ ਦਿੱਤੀ ਗਈ ਸੀ। ਬਕਾਇਆ 7.96 ਕਰੋੜ ਦੀ ਰਾਸ਼ੀ ਪੰਜਾਬ ਸਰਕਾਰ ਵੱਲੋਂ ਮਿਤੀ 13-12-2011 ਨੂੰ ਰਲੀਜ਼ ਕੀਤੀ ਗਈ ਸੀ, ਜਿਸ ਦੀ ਵੰਡ ਮਿਤੀ 9-3-2012 ਤੋਂ 15-3-2012 ਦੌਰਾਨ 13944 ਵਿਦਿਆਰਥੀਆਂ ਵਿੱਚ ਡਰਾਫਟਾਂ ਰਾਹੀਂ ਕਰ ਦਿੱਤੀ ਗਈ ਸੀ।

ਸਾਲ 2011-12 ਦੀ ਕੁੱਲ ਰਾਸ਼ੀ ਵਿੱਚੋਂ 22.66 ਕਰੋੜ ਪੰਜਾਬ ਸਰਕਾਰ ਨੇ ਮਿਤੀ 31-3-2012 ਨੂੰ ਰਲੀਜ਼ ਕੀਤਾ ਸੀ, ਜੋ 29371 ਵਿਦਿਆਰਥੀਆਂ ਵਿੱਚ ਬੈਂਕ ਰਾਹੀਂ ਆਨਲਾਈਨ ਮਿਤੀ 14-5-2012 ਤੋਂ 16-12-2012 ਦੌਰਾਨ ਵੰਡ ਦਿੱਤਾ ਗਿਆ ਸੀ। ਬਕਾਇਆ 16.76 ਕਰੋੜ ਦੀ ਰਾਸ਼ੀ ਸਰਕਾਰ ਵੱਲੋਂ ਮਿਤੀ 10-12-2012 ਨੂੰ ਰਲੀਜ਼ ਕੀਤੀ ਗਈ ਸੀ, ਜਿਸ ਵਿੱਚੋਂ 1.93 ਕਰੋੜ 2360 ਵਿਦਿਆਰਥੀਆਂ ਨੂੰ ਵੰਡ ਦਿੱਤੇ ਗਏ ਹਨ ਤੇ ਬਾਕੀ ਦੀ ਰਕਮ 19197 ਵਿਦਿਆਰਥੀਆਂ ਨੂੰ ਆਨਲਾਈਨ ਵੰਡੀ ਜਾ ਰਹੀ ਹੈ।

---

